ਉਥੇ ਵੀ 10-12 ਸਾਲਾਂ ਬਾਅਦ ਪਾਣੀ ਖਤਮ ਹੋ ਜਾਣਾ ਹੈ। ਡੇ-ਬਾਈ-ਡੇ ਗਰਾਉਂਡ ਵਾਟਰ ਦਾ ਲੈਵਲ ਥੱਲੇ ਹੋਈ ਜਾ ਰਿਹਾ ਹੈ ਪਰ ਅਫ਼ਸੋਸ ਇਹ ਹੋਇਆ ਕਿ ਉਸ "ਅਟੱਲ ਜਲ ਯੋਜਨਾ" ਦੇ ਵਿੱਚੋਂ ਸਾਡੀ ਸਟੇਟ ਨੂੰ ਮਤਰੇਈ ਮਾਂ ਵਾਲਾ ਸਲੂਕ ਕਰਦੇ ਹੋਏ ਕੱਢ ਦਿੱਤਾ ਗਿਆ। ਮੁੱਖ ਮੰਤਰੀ ਸਾਹਿਬ ਦੀ ਸਟੇਟਮੈਂਟ ਉਸ 'ਤੇ ਜ਼ਰੂਰ ਆਈ ਪਰ ਫਰਦਰ ਉਸ 'ਤੇ ਕੋਈ ਕਾਰਵਾਈ ਨਹੀਂ ਹੋਈ। ਸੋ, ਮੇਰੀ ਪਹਿਲੀ ਗੱਲ ਹੈ ਕਿ ਇਸ ਬਿਲ ਦਾ ਸਮਰਥਨ ਜ਼ਰੂਰ ਕਰਦੇ ਹਾਂ ਪਰ ਜਿਹੜਾ ਕੇਂਦਰ ਸਰਕਾਰ ਨੇ ਪੰਜਾਬ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ, ਅੱਜ ਦਾ ਸਦਨ ਸਰਬ-ਸੰਮਤੀ ਦੇ ਨਾਲ ਮਤਾ ਪਾਸ ਕਰੇ ਕਿ ਅਟੱਲ ਜਲ ਯੋਜਨਾ ਦੇ ਵਿੱਚ ਪੰਜਾਬ ਦਾ ਨਾਮ ਸ਼ਾਮਲ ਕੀਤਾ ਜਾਵੇ।

**Mr. Speaker:** Thank you Ji.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਪਲੀਜ਼ listen, ਮੈਨੂੰ ਦੋ ਮਿੰਟ ਦੇ ਦਿਉ। ਪੰਜਾਬ ਦੇ ਉਹ ਲੋਕ ਜਿਹੜੇ ਨਹਿਰੀ ਪਾਣੀ ਜਾਂ ਦਰਿਆਈ ਪਾਣੀ ਕਮਰਸ਼ੀਅਲੀ ਯੂਜ਼ ਕਰਦੇ ਹਨ, ਉਨ੍ਹਾਂ ਉੱਤੇ 319 ਕਰੋੜ ਰੁਪਿਆ ਲਗਾ ਦੇਣਾ ਪਰ ਦੂਜੇ ਹੱਥ ਰਾਜਸਥਾਨ ਵੱਲ 16 ਲੱਖ ਕਰੋੜ ਰੁਪਿਆ 15 ਨਵੰਬਰ, 2016 ਨੂੰ ਇਸੇ ਸਦਨ ਦੇ ਵਿੱਚ ਰਾਜਸਥਾਨ, ਦਿੱਲੀ ਅਤੇ ਹਰਿਆਣਾ ਤੋਂ ਪਾਣੀ ਦੀ ਕੀਮਤ ਵਸੂਲ ਕਰਨ ਹਿੱਤ ਬਿਲ ਪਾਸ ਹੋ ਗਿਆ। ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਟਾਈਮ ਦਿੱਤਾ, ਬੜਾ ਸ਼ੁਕਰੀਆ ਹੈ। ਅਸੀਂ ਧਰਨੇ ਤੇ ਬੈਠ ਗਏ ਸੀ, ਇਨ੍ਹਾਂ ਦੇ ਓ.ਐਸ.ਡੀ. ਆਏ ਤੇ ਕਹਿੰਦੇ ਕਿ ਧਰਨਾ ਨਾ ਲਗਾਉ, ਅਸੀਂ ਤੁਹਾਡੀ ਕੈਪਟਨ ਸਾਹਿਬ ਨਾਲ ਮੀਟਿੰਗ ਕਰਵਾਉਂਦੇ ਹਾਂ ਔਰ ਉਸ ਬਾਰੇ ਮੁੱਖ ਮੰਤਰੀ ਸਾਹਿਬ ਖੁਦ ਕਨਵਿੰਸ ਹੋਏ। ਸਤਿਕਾਰਯੋਗ ਮੁੱਖ ਮੰਤਰੀ ਸਾਹਿਬ, ਹਾਊਸ ਵਿੱਚ ਹਾਜ਼ਰ ਹਨ, ਜਿਨ੍ਹਾਂ ਨੂੰ ਕਾਂਗਰਸ ਪਾਰਟੀ ਨੇ ਪੰਜਾਬ ਦੇ ਪਾਣੀਆਂ ਦੇ ਰਾਖੇ ਦਾ ਖਿਤਾਬ ਦਿੱਤਾ ਹੈ, ਇਹ ਕਨਵਿੰਸ ਹੋ ਗਏ ਕਿ 'ਹਾਂ ਪਾਣੀ ਦੀ ਕੀਮਤ ਵਸੂਲ ਕਰਨੀ ਬਣਦੀ ਹੈ।' ਟੈਲੀਫੋਨ ਦੇ ਉੱਤੇ ਏ.ਜੀ. ਸਾਹਿਬ ਨਾਲ ਗੱਲ ਹੋਈ, ਤੁਰੰਤ ਮੀਟਿੰਗ ਦੇ ਆਰਡਰ ਹੋਏ ਪਰ ਅਫਸੋਸ ਕਿ ਸਵਾ ਦੋ ਸਾਲ ਬੀਤਣ ਤੋਂ ਬਾਅਦ ਵੀ ਏ.ਜੀ. ਸਾਹਿਬ ਦੇ ਨਾਲ ਇਸ ਅਤਿਅੰਤ ਗੰਭੀਰ ਮੁੱਦੇ ਦੇ ਉਤੇ ਮੀਟਿੰਗ ਅਤੇ ਰਾਜਸਥਾਨ, ਦਿੱਲੀ ਅਤੇ ਹਰਿਆਣਾ ਨੂੰ ਪਾਣੀ ਦੀ ਕੀਮਤ ਦਾ ਬਿਲ ਬਣਾ ਕੇ ਭੇਜਣ ਦੀ ਕੋਸ਼ਿਸ਼ ਨਹੀਂ ਹੋਈ। ਸਰ, ਆਹ 15 ਦਿਨ ਪਹਿਲਾਂ ਦੀ ਇੱਕ ਨਿਊਜ ਹੈ ਜੀ। 15 ਦਿਨ ਪਹਿਲਾਂ ਹਿਮਾਚਲ ਨੇ ਦਿੱਲੀ ਨੂੰ ਪਾਣੀ ਲਈ 21 ਕਰੋੜ ਰੁਪਿਆ ਸਾਲਾਨਾ ਦੇਣ ਲਈ ਕਿਹਾ ਹੈ, ਕੈਪਟਨ ਸਾਹਿਬ, ਸਾਨੂੰ ਕੀ ਪਰੇਸ਼ਾਨੀ ਹੈ? ਪੂਰੀ ਦੁਨੀਆਂ ਦੇ ਅੰਦਰ ਕੁਦਰਤੀ ਦਾਤ ਮੁਫਤ ਵਿੱਚ ਕਿਸੇ ਹੋਰ ਨੂੰ ਨਹੀਂ ਦਿੱਤੀ ਜਾਂਦੀ, ਚਾਹੇ ਉਹ ਕੋਲਾ ਹੋਵੇ, ਕੱਚਾ ਲੋਹਾ ਹੈ, ਮਾਰਬਲ ਹੈ ਪ੍ਰੰਤੂ ਦੁਨੀਆਂ ਦੇ ਅੰਦਰ ਸਿਰਫ ਇੱਕ ਹੀ ਉਦਾਹਰਨ 'ਪੰਜਾਬ' ਦੀ ਹੈ ਜਿਥੇ ਸਾਡਾ ਪਾਣੀ ਮੁਫਤ ਵਿੱਚ ਜਾ ਰਿਹਾ ਹੈ।

**ਮਾਨਯੋਗ ਸਪੀਕਰ:** ਥੈਂਕਿਊ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਥੈਂਕਿਊ ਨਾ ਕਹੋ। ਮੇਰੀ ਤੁਹਾਡੇ ਜ਼ਰੀਏ ਸਨਿਮਰ ਬੇਨਤੀ ਹੈ ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਗੱਲ ਨਿਬੇੜੋ। ਇਹ ਇਸ਼ੂ ਕਈ ਵਾਰ ਆ ਚੁੱਕਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਨਿਬੇੜਨ ਲੱਗਿਆ ਹਾਂ ਜੀ।

**ਮਾਨਯੋਗ ਸਪੀਕਰ:** ਇਹ ਇਸ਼ੂ ਕਈ ਵਾਰ ਆ ਚੁੱਕਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੇਰੀ ਸਨਿਮਰ ਬੇਨਤੀ ਮੁੱਖ ਮੰਤਰੀ ਸਾਹਿਬ ਨੂੰ ਹੈ। ਮੁੱਖ ਮੰਤਰੀ ਸਾਹਿਬ ਸਾਰੀ ਕੰਗਾਲੀ ਧੋਤੀ ਜਾਵੇਗੀ। ਕਿਸਾਨ ਕਰਜ਼ਾ ਮੁਕਤ ਹੋ ਜਾਵੇਗਾ। ਪੰਜਾਬ ਦੁਨੀਆਂ ਦਾ ਸਭ ਤੋਂ ਅਮੀਰ ਸੂਬਾ ਬਣੇਗਾ ਜਿਸ ਦਿਨ ਤੁਸੀਂ ਇਹ ਪਾਣੀ ਦੀ ਕੀਮਤ ਦਾ ਬਿਲ ਬਣਾ ਕੇ ਰਾਜਸਥਾਨ, ਦਿੱਲੀ ...

**ਮਾਨਯੋਗ ਸਪੀਕਰ:** ਹਾਂ ਜੀ, ਚੰਦੂਮਾਜਰਾ ਸਾਹਿਬ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ):** ਸਪੀਕਰ ਸਾਹਿਬ, ਧੰਨਵਾਦ ਜੀ। ਬੈਂਸ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਨੂੰ ਗੱਲ ਪੂਰੀ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ:** ਥੈਂਕਿਉ ਜੀ। ਤੁਹਾਡਾ ਪੁਆਇੰਟ ਆ ਗਿਆ ਹੈ। ਚੰਦੂਮਾਜਰਾ ਜੀ, ਤੁਸੀਂ ਬੋਲੋ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਮੈਂ ਚੰਦੂਮਾਜਰਾ ਜੀ ਨੂੰ ਪਹਿਲਾਂ ਕਹਿ ਚੁੱਕਿਆ ਹਾਂ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਇਹ ਬਹੁਤ ਅਹਿਮ ਬਿਲ ਹੈ। (ਵਿਘਨ)(ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਬਿਨਾਂ ਇਜਾਜ਼ਤ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਹੋਰ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਉਨ੍ਹਾਂ ਨੇ ਆਪਣੇ ਹੱਥਾਂ ਵਿੱਚ ਪਾਣੀਆਂ ਦੀ ਵਸੂਲੀ ਸਬੰਧੀ ਤਖਤੀਆਂ ਫੜੀਆਂ ਹੋਈਆਂ ਸਨ।ਇਸ ਤੋਂ ਇਲਾਵਾ ਆਮ ਆਦਮੀ ਪਾਰਟੀ ਦੇ ਕੁਝ ਮੈਂਬਰਜ਼ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲੱਗ ਪਏ ਜਿਸ ਕਾਰਨ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਜਿਹੜੇ ਤੁਹਾਡੇ ਤੋਂ ਪਹਿਲਾਂ ਦੇ ਖੜ੍ਹੇ ਹਨ, ਉਨ੍ਹਾਂ ਦਾ ਕੀ ਕਰਾਂ? (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਬੈਠੇ-ਬੈਠੇ ਬਿਨਾਂ ਇਜਾਜ਼ਤ ਤੋਂ ਚੇਅਰ ਵੱਲ ਇਸ਼ਾਰਾ ਕਰਦੇ ਹੋਏ ਤਲਖੀ ਨਾਲ ਕਹਿ ਰਹੇ ਸਨ ਕਿ ਲੀਡਰ ਦਿ ਆਫ ਆਪੋਜੀਸ਼ਨ, ਸਰਦਾਰ ਹਰਪਾਲ ਸਿੰਘ ਚੀਮਾ ਨੂੰ ਵੀ ਬੋਲਣ ਲਈ ਸਮਾਂ ਦਿੱਤਾ ਜਾਵੇ।)

**ਮਾਨਯੋਗ ਸਪੀਕਰ:** ਨਹੀਂ, ਇਹ ਨਹੀਂ ਹੋਵੇਗਾ। ਤੁਸੀਂ ਨਹੀਂ ਦੱਸੋਗੇ ਮੈਨੂੰ। ਚੰਦੂਮਾਜਰਾ ਜੀ, ਤੁਸੀਂ ਬੋਲੋ। (ਵਿਘਨ)(ਸ਼ੋਰ) ਉਹ ਵੀ ਬੋਲਣਗੇ, ਬਾਅਦ ਵਿੱਚ ਆਪਣੀ ਵਾਰੀ ਦੇ ਹਿਸਾਬ ਅਨੁਸਾਰ ਬੋਲਣਗੇ। (ਵਿਘਨ) ਬੈਠੋ ਜੀ, ਬੈਠੋ। ਬਾਅਦ ਵਿੱਚ ਬੋਲ ਲੈਣਾ। ਹਾਂ ਜੀ, ਚੰਦੂਮਾਜਰਾ ਜੀ, ਤੁਸੀਂ ਬੋਲੋ।

**ਸਰਦਾਰ ਹਰਿੰਦਰ ਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਇਹ ਬਹੁਤ ਅਹਿਮ ਬਿਲ ਹੈ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਬਿਨਾਂ ਇਜਾਜ਼ਤ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਅਰੇ ਲਗਾਉਣ ਲੱਗ ਪਏ ਅਤੇ ਆਮ ਆਦਮੀ ਪਾਰਟੀ ਦੇ ਕੁਝ ਮੈਂਬਰਜ਼ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲੱਗ ਪਏ ਜਿਸ ਕਾਰਨ ਸਦਨ ਵਿੱਚ ਕਾਫ਼ੀ ਸ਼ੋਰ ਸੀ। ਸਰਦਾਰ ਹਰਪਾਲ ਸਿੰਘ ਚੀਮਾ, ਲੀਡਰ ਆਫ ਦਿ ਆਪੋਜੀਸ਼ਨ ਵੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਮੈਂ ਚੰਦੂਮਾਜਰਾ ਜੀ ਨੂੰ ਪਹਿਲਾਂ ਅਲਾਉ ਕਰ ਚੁੱਕਿਆ ਹਾਂ। ਚੀਮਾ ਸਾਹਿਬ, ਸਮਝਣ ਦੀ ਕੋਸ਼ਿਸ਼ ਕਰੋ। ਮੈਂ ਉਨ੍ਹਾਂ ਨੂੰ ਪਹਿਲਾਂ ਅਲਾਉ ਕਰ ਚੁੱਕਿਆ ਹਾਂ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਅਸੀਂ ਇਸ ਬਿਲ ਦੀ ਜਿਹੜੀ ਮੂਲ ਭਾਵਨਾ ਹੈ, ਉਸ ਦੇ ਨਾਲ ਸਹਿਮਤ ਹਾਂ ਪਰ ਕੁਝ ਨੁਕਤੇ ਹਨ ਜਿਹੜੇ ਮੈਂ ਇਸ ਮੁੱਦੇ ਤੇ ਰੱਖਣੇ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ ਹੈ। ਪਲੀਜ਼ ਬੈਠ ਜਾਵੋ। (ਵਿਘਨ)(ਸ਼ੋਰ)

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ):** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਦੋ ਪੁਆਇੰਟ ਰੱਖਣੇ ਹਨ, ਮੇਰੀ ਗੱਲ ਪੂਰੀ ਹੋ ਲੈਣ ਦਿਓ। ਸਪੀਕਰ ਸਾਹਿਬ, ਜੂਨ, 2019 ਵਿਚ ਦੇਸ਼ ਦੇ ਪ੍ਰਧਾਨ ਮੰਤਰੀ ਜੀ ਨੇ ਪਾਣੀ ਨੂੰ ਸਾਂਭਣ ਲਈ ਸਾਰੇ ਦੇਸ਼ ਵਾਸੀਆਂ ਨੂੰ ਇਕ ਹੋਕਾ ਦਿੱਤਾ ਸੀ। ਉਸ ਸਮੇਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਇਕ ਚਿੱਠੀ ਵੀ ਲਿਖੀ ਸੀ ਕਿ ਜਦੋਂ ਦੇਸ਼ ਦੇ ਪ੍ਰਧਾਨ ਮੰਤਰੀ ਜੀ ਇਕ ਐਸੇ ਗੰਭੀਰ ਮੁੱਦੇ ਤੇ ਗੱਲ ਕਰ ਰਹੇ ਹੋਣ ਤਾਂ ਪੰਜਾਬ ਵਰਗੇ ਸੂਬੇ, ਜਿਸ ਨੂੰ ਪਾਣੀ ਦਾ ਸੰਕਟ ਦਰਪੇਸ਼ ਹੋਵੇ, ਉਨ੍ਹਾਂ ਨੂੰ ਪਹਿਲਕਦਮੀ ਕਰਨੀ ਚਾਹੀਦੀ ਹੈ ਤੇ ਆਪਾਂ ਨੂੰ ਪਾਣੀ ਦੇ ਮੁੱਦੇ ਤੇ ਇਕ ਵਿਸ਼ੇਸ਼ ਸੈਸ਼ਨ ਬੁਲਾ ਕੇ, ਪਾਣੀ ਨੂੰ ਸਾਂਭਣ ਲਈ ਕੀ ਉਪਰਾਲੇ ਤੇ ਕੀ ਯਤਨ ਕੀਤੇ ਜਾ ਸਕਦੇ ਹਨ, ਉਸ ਲਈ ਇਕ ਸਾਂਝਾ ਕੇਸ ਤਿਆਰ

** Not recorded as ordered by the Chair.

ਕਰਕੇ 117 ਐਮ.ਐਲ.ਏਜ਼ ਨੂੰ ਦਿੱਲੀ ਵਿਚ ਜਾ ਕੇ ਆਪਣੀ ਗੱਲ ਰੱਖਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਜੇ ਇਸ ਤਰ੍ਹਾਂ ਦਾ ਉਪਰਾਲਾ ਕੀਤਾ ਜਾਂਦਾ ਤਾਂ ਸਾਨੂੰ ਇਸ ਦਾ ਕੁਝ ਨਾ ਕੁਝ ਫਾਇਦਾ ਮਿਲਣਾ ਸੀ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਰਾਜਸਥਾਨ ਤੋਂ ਪਾਣੀਆਂ ਦੀ ਕੀਮਤ ਵਸੂਲਣ ਦੇ ਮੁੱਦੇ ਨੂੰ ਲੈ ਕੇ ਸਰਕਾਰ ਅਤੇ ਚੇਅਰ ਵਿਰੋਧੀ **ਨਾਅਰੇ ਲਗਾਉਂਦੇ ਹੋਏ ਵੈਲ ਆਫ ਦਿ ਹਾਊਸ ਵਿਚ ਆ ਗਏ ਅਤੇ ਨਾਅਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਤੁਸੀਂ ਬੋਲ ਲਏ, ਬੋਲ ਲਏ। ਬੈਂਸ ਸਾਹਿਬ, ਤੁਸੀਂ ਬੋਲ ਲਏ। (ਵਿਘਨ..ਸ਼ੋਰ)

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਦੂਜੀ ਗੱਲ, ਜਿਹੜੀ ਬੈਂਸ ਸਾਹਿਬ ਨੇ ਅਟੱਲ ਭੂੰ ਜਲ ਯੋਜਨਾ ਬਾਰੇ ਕੀਤੀ ਹੈ। ਸਪੀਕਰ ਸਾਹਿਬ, ਅੱਜ ਸਵਾਲ ਇਹ ਹੈ ਕਿ ਪੰਜਾਬ ਦਾ ਨਾਮ ਜਿਹੜੀ ਸਕੀਮ ਵਿਚ ਸਭ ਤੋਂ ਉੱਪਰ ਹੋਣਾ ਚਾਹੀਦਾ ਸੀ, ਉਸ ਦਾ ਨਾਮ ਉਸ ਸਕੀਮ ਵਿਚ ਕਿਉਂ ਨਹੀਂ ਆਇਆ, ਇਹ ਬਹੁਤ ਵੱਡਾ ਸਵਾਲ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸ ਮੁੱਦੇ ਤੇ ਆਪਣਾ ਪੱਖ ਕਲੀਅਰ ਕਰਨਾ ਚਾਹੀਦਾ ਹੈ। ਇਨ੍ਹਾਂ ਨੇ ਆਪਣਾ ਕੇਸ ਦਿੱਲੀ ਵਿਚ ਪੁੱਟ ਕਿਉਂ ਨਹੀਂ ਕੀਤਾ। ਮੇਰੀ ਸੂਚਨਾ ਅਨੁਸਾਰ ਪੰਜਾਬ ਸਰਕਾਰ ਦਿੱਲੀ ਵਿਚ ਇਸ ਮਾਮਲੇ ਤੇ ਆਪਣਾ ਕੋਈ ਨੁਮਾਇੰਦਾ ਹੀ ਨਹੀਂ ਭੇਜ ਸਕੀ। ਇਹ ਬਹੁਤ ਮਾੜੀ ਗੱਲ ਹੈ ਕਿ ਪੰਜਾਬ ਦਾ ਨਾਮ ਇਸ ਯੋਜਨਾ ਵਿਚ ਸ਼ਾਮਲ ਨਹੀਂ ਹੈ। (ਵਿਘਨ)(ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ ਦਿ ਹਾਊਸ ਵਿਚੋਂ ਲਗਾਤਾਰ ਸਰਕਾਰ ਅਤੇ ਚੇਅਰ ਵਿਰੋਧੀ **ਨਾਅਰੇ ਲਗਾ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ** ਨਾਅਰੇ ਰਿਕਾਰਡ ਨਾ ਕੀਤੇ ਜਾਣ, ਤੁਸੀਂ ਹਮੇਸ਼ਾ ਇਸੇ ਤਰ੍ਹਾਂ ਬੋਲਦੇ ਹੋ। (ਵਿਘਨ)(ਸ਼ੋਰ)

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਤੀਜੀ ਗੱਲ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਵਾਟਰ ਐਲੋਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਨਹਿਰੀ ਪਾਣੀ ਜਿਸ ਢੰਗ ਨਾਲ ਅਲਾਟ ਕੀਤਾ ਗਿਆ ਹੈ, ਉਹ ਸਹੀ ਨਹੀਂ ਹੈ। ਜਿਸ ਵੇਲੇ ਇਹ ਐਲੋਕੇਸ਼ਨ ਹੋਈ ਸੀ ਉਦੋਂ ਆਪਣੇ ਕਈ ਜ਼ਿਲਿਆਂ ਦੀ ਜਿਓਗ੍ਰਾਫੀਕਲ ਸਿਚੁਏਸ਼ਨ ਕਾਫੀ ਵੱਖਰੀ ਹੁੰਦੀ ਸੀ, ਜਿਵੇਂ ਪਟਿਆਲਾ ਵਿਚ ਕਲਟੀਵੇਟਿਡ ਲੈਂਡ ਬਹੁਤ

** Not recorded as ordered by the Chair.

ਘੱਟ ਸੀ। ਇਸ ਜ਼ਿਲ੍ਹੇ ਵਿਚ ਕੇਵਲ ਅਜਿਹੀਆਂ ਸਬਜ਼ੀਆਂ, ਛੋਲੇ, ਮੱਕੀ ਹੀ ਬੀਜੀ ਜਾਂਦੀ ਸੀ, ਜਿਨਾਂ ਤੇ ਪਾਣੀ ਦੀ ਲਾਗਤ ਬਹੁਤ ਘੱਟ ਸੀ, (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਚੰਦੂਮਾਜਰਾ ਜੀ, ਹੁਣ ਬੈਠੋ। ਚੀਮਾ ਸਾਹਿਬ, ਤੁਸੀਂ ਬੋਲੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਮੇਰੀ ਇਹੀ ਬੇਨਤੀ ਹੈ ਕਿ ਵਾਟਰ ਐਲੋਕੇਸ਼ਨ ਨੂੰ ਵੀ ਰਿਵਿਓ ਕਰਨਾ ਚਾਹੀਦਾ ਹੈ। ਪਟਿਆਲੇ ਜ਼ਿਲੇ ਵਿਚ ਸਾਲ 1972 ਦੀ ਵਾਟਰ ਐਲੋਕੇਸ਼ਨ ਹੋਈ ਹੈ, ਉਸ ਨੂੰ ਰਿਵਿਊ ਕਰਨਾ ਚਾਹੀਦਾ ਹੈ, (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਚੰਦੂਮਾਜਰਾ ਜੀ। ਚੀਮਾ ਸਾਹਿਬ, ਬੋਲੋ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ ਦਿ ਹਾਊਸ ਵਿਚੋਂ ਲਗਾਤਾਰ ਸਰਕਾਰ ਅਤੇ ਚੇਅਰ ਵਿਰੋਧੀ **ਨਾਅਰੇ ਲਗਾ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਤੁਸੀਂ ਹਰ ਵਾਰ ਇਸੇ ਤਰ੍ਹਾਂ ਕਰਦੇ ਹੋ। ਤੁਹਾਡੀ ਗੱਲ ਦਾ ਜਵਾਬ ਬਹਿਸ ਤੋਂ ਬਾਅਦ ਹੀ ਦੇਣਾ ਹੈ। ਬਹਿਸ ਦੇ ਦੌਰਾਨ ਜਵਾਬ ਨਹੀਂ ਦਿੱਤਾ ਜਾ ਸਕਦਾ। ਉਹ ਜਵਾਬ ਦੇਣਗੇ ਪਰ ਬਾਅਦ ਵਿਚ ਦੇਣਗੇ। ਜੇਕਰ ਜਵਾਬ ਦੇਣਾ ਹੋਇਆ ਤਾਂ ਉਹ ਬਹਿਸ ਤੋਂ ਬਾਅਦ ਦੇਣਗੇ।

**ਸਰਦਾਰ ਹਰਪਾਲ ਸਿੰਘ ਚੀਮਾ (ਦ੍ਰਿੜਬਾ, ਐਸ.ਸੀ.):** ਸਪੀਕਰ ਸਾਹਿਬ, ਸਰਕਾਰ ਕੁਲਤਾਰ ਸਿੰਘ ਸੰਧਵਾਂ ਜੀ ਨੇ ਪਾਣੀ ਖਰਾਬ ਹੋ ਰਿਹਾ ਹੈ, ਗੰਧਲਾ ਹੋ ਰਿਹਾ ਹੈ, ਗਰਾਊਂਡ ਵਾਟਰ ਥੱਲੇ ਜਾ ਰਿਹਾ ਹੈ, ਇਸ ਮੁੱਦੇ ਤੇ ਗੱਲ ਕੀਤੀ ਹੈ। ਸੰਧਵਾਂ ਸਾਹਿਬ ਨੇ ਲੁਧਿਆਣਾ, ਅੰਮ੍ਰਿਤਸਰ, ਸੰਗਰੂਰ ਸਮੇਤ ਪੂਰੇ ਪੰਜਾਬ ਵਿਚ ਵਿਜ਼ਟ ਕੀਤਾ ਹੈ ਤੇ ਇਹ ਮੁੱਦਾ ਉਭਾਰਿਆ ਹੈ। ਉਸ ਤੋਂ ਬਾਅਦ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਮੈਂ ਸਰਬ ਪਾਰਟੀ ਮੀਟਿੰਗ ਬੁਲਾ ਕੇ ਇਸ ਮਸਲੇ ਦਾ ਹੱਲ ਕਰਾਂਗਾ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਸਾਲ ਤੋਂ ਵੱਧ ਸਮਾਂ ਹੋ ਗਿਆ। ਸਾਨੂੰ ਅੱਜ ਇਹ ਗੱਲ ਇਸ ਬਿਲ ਤੇ ਇਸ ਲਈ ਬੋਲਣੀ ਪੈ ਰਹੀ ਹੈ ਕਿਉਂਕਿ ਕੈਪਟਨ ਸਾਹਿਬ ਕੋਲ ਟਾਈਮ ਹੀ ਨਹੀਂ ਹੈ ਕਿ ਸਰਬ ਪਾਰਟੀ ਜਾਂ ਸਾਰੇ ਐਮ.ਐਲ.ਏ. ਸਾਹਿਬਾਨ ਦੀ ਕੋਈ ਮੀਟਿੰਗ ਬੁਲਾ ਲੈਣ। ਇਹ ਬਹੁਤ ਅਹਿਮ ਮੁੱਦਾ ਹੈ, ਕੈਪਟਨ ਸਾਹਿਬ, ਖੁਦ ਬੋਲ ਚੁੱਕੇ ਹਨ ਕਿ 2037 ਤੱਕ ਪੰਜਾਬ ਬੰਜਰ ਹੋ ਜਾਵੇਗਾ, ਫਿਰ ਐਸੇ ਅਹਿਮ ਮੁੱਦੇ ਤੇ ਮੀਟਿੰਗ ਕਰਨ ਵਿਚ ਕੀ ਹਰਜ਼ ਹੈ? ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਆਪ ਕਿਹਾ ਸੀ ਕਿ ਪੰਜਾਬ ਦਾ ਪਲਿਊਸ਼ਨ ਕੰਟਰੋਲ ਬੋਰਡ ਚਿੱਟਾ ਹਾਥੀ ਬਣ ਕੇ ਰਹਿ ਗਿਆ ਹੈ। ਸੰਗਰੂਰ ਦੇ ਵਿਚ ਪਿੰਡ ਭਸੌਰ ਦੀ ਇਕ ਕੇ.ਆਰ.ਬੀ.ਐਲ. ਫੈਕਟਰੀ ਹੈ,

** Not recorded as ordered by the Chair.

ਤੁਸੀਂ ਉਥੇ ਜਾ ਕੇ ਵੇਖ ਲਓ, ਉਸ ਪਿੰਡ ਦੀਆਂ ਅਤੇ ਆਲੇ-ਦੁਆਲੇ ਦੀਆਂ 100 ਫੀਸਦੀ ਮੋਟਰਾਂ ਕਾਲਾ ਪਾਣੀ ਕੱਢ ਰਹੀਆਂ ਹਨ ਪਰ ਡਿਪਟੀ ਕਮਿਸ਼ਨਰ, ਸੰਗਰੂਰ ਆਪਣੀ ਰਿਪੋਰਟ ਵਿਚ ਕਹਿੰਦੇ ਹਨ ਕਿ ਪਾਣੀ ਬਿਲਕੁਲ ਸਾਫ ਹੈ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਪਲਿਊਸ਼ਨ ਕੰਟਰੋਲ ਬੋਰਡ ਵੀ ਆਪਣੀ ਰਿਪੋਰਟ ਵਿਚ ਕਹਿੰਦਾ ਹੈ ਕਿ ਪਾਣੀ ਸਾਫ ਹੈ ਤੇ ਪੀਣਯੋਗ ਹੈ ਪਰ ਮੈਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉੱਥੇ ਜਾ ਕੇ ਵੇਖ ਲੈਣ, ਖਾਸ ਤੌਰ ਤੇ ਭਸੌਰ ਤੇ ਬੱਬਲਪੁਰ ਆਦਿ ਪਿੰਡਾਂ ਦਾ ਪਾਣੀ ਵੇਖ ਲੈਣ। ਬਿਲਕੁਲ ਕਾਲਾ ਪਾਣੀ ਹੈ, ਉਥੇ ਕੈਂਸਰ ਫੈਲਿਆ ਹੋਇਆ ਹੈ ਪਰ ਸੰਗਰੂਰ ਦੇ ਡਿਪਟੀ ਕਮਿਸ਼ਨਰ ਅਤੇ ਪਲਿਊਸ਼ਨ ਕੰਟਰੋਲ ਬੋਰਡ ਦੇ ਅਧਿਕਾਰੀ ਕਹਿ ਰਹੇ ਹਨ ਕਿ ਪਾਣੀ ਸਾਫ ਹੈ ਜਦ ਕਿ ਖੁੱਲ੍ਹੀ ਅੱਖ ਨਾਲ ਉਹ ਗੰਦਾ ਪਾਣੀ ਵੇਖਿਆ ਜਾ ਸਕਦਾ ਹੈ। ਸੋ, ਇਥੋਂ ਪਤਾ ਲਗਦਾ ਹੈ ਕਿ ਪਲਿਊਸ਼ਨ ਕੰਟਰੋਲ ਬੋਰਡ ਦੇ ਅਧਿਕਾਰੀ ਫੈਕਟਰੀਆਂ ਵਿਚ ਜਾਂਚ ਦੇ ਨਾਮ ਤੇ ਸਿਰਫ ਪੈਸਾ ਇਕੱਠਾ ਕਰਨ ਜਾਂਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਘੱਟੋ-ਘੱਟ ਪਲਿਊਸ਼ਨ ਕੰਟਰੋਲ ਬੋਰਡ ਦੇ ਅਧਿਕਾਰੀਆਂ ਨੂੰ ਹੀ ਕੰਟਰੋਲ ਵਿਚ ਕਰ ਲਓ, ਉਨ੍ਹਾਂ ਦੇ ਲਗਾਮ ਕੱਸ ਲਓ। ਉਹ ਫੈਕਟਰੀਆਂ ਵਿਚ ਜਾ ਕੇ ਪੈਸੇ ਲੈ ਕੇ ਮੁੜ ਆਉਂਦੇ ਹਨ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ, ਤੁਸੀਂ ਮੈਨੂੰ ਆਪ ਦੱਸਿਆ ਸੀ ਕਿ ਜਦੋਂ ਮੈਂ ਪਲਿਊਸ਼ਨ ਕੰਟਰੋਲ ਬੋਰਡ ਦਾ ਚੇਅਰਮੈਨ ਹੁੰਦਾ ਸੀ।

## WALK OUT

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਰਾਜਸਥਾਨ ਤੋਂ ਪਾਣੀ ਦੇ 16 ਲੱਖ ਕਰੋੜ ਰੁਪਏ ਦੀ ਕੀਮਤ ਵਸੂਲ ਨਾ ਕਰਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚੋਂ ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

---

## THE PUNJAB WATER RESOURCES (MANAGEMENT AND REGULATION) BILL, 2020 (*Resumption)*

**ਸਰਦਾਰ ਹਰਪਾਲ ਸਿੰਘ ਚੀਮਾ:** ਉਦੋਂ ਮੈਂ ਜਰਮਨ ਤੇ ਜਾਪਾਨ ਗਿਆ ਸੀ, ਉਥੇ ਦੇਖ ਕੇ ਆਏ ਸੀ ਕਿ ਇੱਕ ਸਿੰਗਲ ਡਰੌਪ ਇੰਡਸਟਰੀ ਦਾ ਪਾਣੀ ਗੰਦਾ ਨਹੀਂ ਹੁੰਦਾ, ਇੰਡਸਟਰੀ ਪਾਣੀ ਸਾਫ ਕਰਕੇ ਬਾਹਰ ਭੇਜਦੀ ਹੈ। ਕੈਪਟਨ ਸਾਹਿਬ, ਪੰਜਾਬ ਵਿੱਚ ਜਿਹੜਾ Pollution Control Board ਹੈ, ਘੱਟੋ-ਘੱਟ ਉਸ ਦੇ ਵਿੱਚ ਤਾਂ ਚੰਗੇ ਇਮਾਨਦਾਰ ਕਰਮਚਾਰੀ ਲਗਾ ਦਿਓ, ਚੰਗਾ ਇਮਾਨਦਾਰ ਚੇਅਰਮੈਨ ਲਗਾ ਦਿਓ ਤਾਂ ਕਿ

** Not recorded as ordered by the Chair.

ਜਿਹੜੀ ਪੰਜਾਬ ਦੀ ਇੰਡਸਟਰੀ ਹੈ ਜਿਹੜੀ ਮਾੜਾ ਪਾਣੀ ਪੈਦਾ ਕਰ ਰਹੀਆਂ ਹਨ, ਉਹ ਤਾਂ ਸਾਫ ਹੋ ਸਕੇ।(ਵਿਘਨ)

**ਮਾਨਯੋਗ ਸਪੀਕਰ:** ਧੰਨਵਾਦ, thank you, ਹੁਣ ਬੈਠ ਜਾਓ, ਹੁਣ ਤੁਸੀਂ ਬੈਠ ਜਾਓ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ) (ਵਿਘਨ)(ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਮਜੀਠੀਆ ਸਾਹਿਬ, ਤੁਸੀਂ ਵੀ ਲਗਾਇਆ ਸੀ। ***(ਵਿਘਨ).....ਜਿਹੜਾ ਕੰਮ ਇਨ੍ਹਾਂ *** ਨੇ ਪੰਜਾਬ ਨੂੰ ਬਰਬਾਦ ਕੀਤਾ ਹੈ।

**ਮਾਨਯੋਗ ਸਪੀਕਰ:** ਇਹ *** ਕੱਟ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ:** ਚਾਹੇ ਉਹ ਪਲਿਊਸ਼ਨ ਦੀ ਗੱਲ ਹੈ, ਹਰ ਇੱਕ ਤਰ੍ਹਾਂ ਤੋਂ ਪੰਜਾਬ ਨੂੰ ਬਰਬਾਦ ਕੀਤਾ ਹੈ, ਇਨ੍ਹਾਂ ਨੂੰ ਬੋਲਣ ਦਾ ਕੋਈ ਹੱਕ ਨਹੀਂ ਹੈ। ਲੇਕਿਨ ਅੱਜ ਅਫਸੋਸ ਦੀ ਗੱਲ ਹੈ। ਕੈਪਟਨ ਸਾਹਿਬ ਨੇ ਨਾਅਰਾ ਪੰਜਾਬ ਨੂੰ ਬਚਾਉਣ ਦਾ ਮਾਰਿਆ ਸੀ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ।

**ਸਰਦਾਰ ਹਰਪਾਲ ਸਿੰਘ ਚੀਮਾ:** ਕੈਪਟਨ ਸਾਹਿਬ ਨੇ ਸਾਲ 2017 ਵਿੱਚ ਕਿਹਾ ਸੀ ਕਿ ਮੈਂ ਪੰਜਾਬ ਨੂੰ ਬਚਾਵਾਂਗਾ। ਜਿਹੜਾ ਪੰਜਾਬ ਵਿੱਚ ਮਾਫੀਆ ਰਾਜ ਸ਼ੁਰੂ ਹੋਇਆ ਹੈ, ਉਸ ਨੂੰ ਮੈਂ ਖਤਮ ਕਰਾਂਗਾ। ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਉਹੀ ਮਾਫੀਆ ਰਾਜ *** ਅੱਜ ਮਾਫੀਆ ਉਸੇ ਤਰ੍ਹਾਂ ਕੰਮ ਕਰ ਰਿਹਾ ਹੈ, ਚਾਹੇ ਉਹ ਬਿਜਲੀ ਮਾਫੀਆ ਹੈ ਚਾਹੇ ਉਹ ਟਰਾਂਸਪੋਰਟ ਮਾਫੀਆ ਹੈ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ,।

**ਸਰਦਾਰ ਹਰਪਾਲ ਸਿੰਘ ਚੀਮਾ:** ਜਿਹੜਾ ਮਾਫੀਆ *** ਦੇ ਘਰੋਂ ਸ਼ੁਰੂ ਹੁੰਦਾ ਸੀ, ਜਿਹੜਾ ਮਾਫੀਆ *** ਦੇ ਘਰੋਂ ਸ਼ੁਰੂ ਹੁੰਦਾ ਸੀ, ਜਿਹੜਾ ਮਾਫੀਆ *** ਦੇ ਘਰੋਂ ਸ਼ੁਰੂ ਹੁੰਦਾ ਸੀ, ਅੱਜ ਉਹੀ ਮਾਫੀਆ ***।ਮੈਂ ਮੈਂਬਰ

*** Expunged as ordered by the Hon'ble Speaker.

ਸਾਹਿਬਾਨਾਂ ਨੂੰ ਕਹਿੰਦਾ ਹਾਂ ਕਿ ਜਾ ਕੇ ਦੇਖ ਲਓ, ਉਸੇ ਤਰ੍ਹਾਂ ਟਰਾਂਸਪੋਰਟ ਠੱਗੀਆ ਮਾਰ ਰਿਹਾ ਹੈ,ਉਸੇ ਤਰ੍ਹਾਂ ਚੱਲ ਰਿਹਾ ਹੈ। ਉਸੇ ਤਰ੍ਹਾਂ ਬਿਜਲੀ ਮਾਫੀਆ ਚਲ ਰਿਹਾ ਹੈ। ਉਸੇ ਤਰ੍ਹਾਂ ਪਾਣੀ ਦੀ ਗੱਲ ਹੈ। ਹਰੇਕ ਮਾਫੀਆ ਉਸੇ ਤਰ੍ਹਾਂ ਚੱਲ ਰਿਹਾ ਹੈ । ਸਪੀਕਰ ਸਾਹਿਬ, ਮਾਈਨਿੰਗ ਜਿਹੜੀ ਹੈ, ਉਹ ਉਸੇ ਤਰ੍ਹਾਂ ਚੱਲ ਰਹੀ ਹੈ ਜਿਵੇਂ *** ਨੇ ਸ਼ੁਰੂ ਕੀਤੀ ਸੀ। ਅੱਜ ਉਹ ਸਦਨ ਵਿੱਚ ਹਾਜ਼ਰ ਨਹੀਂ ਹਨ, ਉਹ ਮੈਂਬਰ ਆਫ ਪਾਰਲੀਮੈਂਟ ਬਣ ਕੇ ਚਲੇ ਗਏ ਹਨ। ਲੇਕਿਨ ਬੜੀ ਹੈਰਾਨੀ ਦੀ ਗੱਲ ਹੈ ਜਿਹੜਾ ਮਾਫੀਆ ਰਾਜ ਕੈਪਟਨ ਸਾਹਿਬ ਨੇ ਸਹੁੰ ਖਾਧੀ ਸੀ ਕਿ ਮੈਂ ਖਤਮ ਕਰਾਂਗਾ, ਬੜੀ ਹੈਰਾਨੀ ਦੀ ਗੱਲ ਕਿ ਉਹ ਅੱਜ *** (ਵਿਘਨ)।

**ਮਾਨਯੋਗ ਸਪੀਕਰ:** ਭੂੰਦੜ ਸਾਹਿਬ, ਹਾਂ ਜੀ, ਦੱਸੋ। ਟੀਨੂ ਜੀ, ਇਹ ਪਹਿਲੀ ਵਾਰ ਬੋਲਣ ਲੱਗੇ ਹਨ। ਇਸ ਤਰ੍ਹਾਂ ਨਾ ਕਰੋ। ਜਿਹੜਾ ਪਹਿਲੀ ਵਾਰ ਬੋਲਣ ਲੱਗਦੇ ਹਨ, ਉਨ੍ਹਾਂ ਨੂੰ ਸਾਰੇ ਟਾਈਮ ਦਿਆ ਕਰੋ।

**ਸਰਦਾਰ ਦਿਲਰਾਜ ਸਿੰਘ ਭੂੰਦੜ (ਸਰਦੂਲਗੜ੍ਹ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹਾਂਗਾ ਕਿ ਜਿਹੜਾ ਪਾਣੀ ਵੇਸਟ ਹੋ ਰਿਹਾ ਹੈ ਅਤੇ ਬਹੁਤ ਸਾਰੇ ਰਿਸੋਰਸਿਜ਼ ਵੇਸਟ ਹੋ ਰਹੇ ਹਨ, ਇਸ ਦੀ ਸਭ ਤੋਂ ਵੱਡੀ ਐਗਜ਼ਾਪਲ ਹੈ ਕਿ ਪਟਿਆਲੇ ਤੋਂ ਸ਼ੁਰੂ ਹੋ ਕੇ ਮਾਲਵੇ ਅਤੇ ਮਾਨਸਾ ਤੱਕ ਘੱਗਰ ਦਰਿਆ ਜਾਂਦਾ ਹੈ। ਜਦੋਂ ਬਰਸਾਤਾਂ ਦਾ ਮੌਸਮ ਨਹੀਂ ਹੁੰਦਾ ਤਾਂ ਪਲਿਊਸ਼ਨ ਨਾਲ ਸਾਰਾ ਇਲਾਕਾ ਖਰਾਬ ਹੋ ਰਿਹਾ ਹੈ। ਜਦੋਂ ਹੜ੍ਹਾਂ ਦਾ ਮੌਸਮ ਹੁੰਦਾ ਹੈ ਤਾਂ ਪਟਿਆਲੇ ਤੋਂ ਹੜ੍ਹ ਆਉਣੇ ਸ਼ੁਰੂ ਹੋ ਜਾਂਦੇ ਹਨ ਅਤੇ ਉਹ ਮਾਨਸਾ ਤੱਕ ਹੜ੍ਹ ਆਉਂਦਾ ਹੈ। ਮੈਂ ਇਹ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਜਿਥੇ ਇੰਨੇ ਐਫਰਟਸ ਕਰ ਰਹੇ ਹੋ, ਇਸ ਨੂੰ ਜ਼ਰੂਰ ਕੰਸੀਡਰੇਸ਼ਨ ਵਿੱਚ ਰੱਖਿਆ ਜਾਵੇ ਤਾਂ ਕਿ ਜਦੋਂ ਇੰਨਾ ਐਕਸੈਸ ਪਾਣੀ ਆਉਂਦਾ ਹੈ ਤਾਂ ਉਸ ਦੀ ਸਟੋਰੇਜ ਕੀਤੀ ਜਾਵੇ। ਜਦੋਂ ਉਸ ਦੇ ਵਿੱਚ ਪਲਿਊਸ਼ਨ ਹੈ ਤਾਂ ਉਸ ਨੂੰ ਕੰਟਰੋਲ ਕਰੋ । ਸਪੀਕਰ ਸਾਹਿਬ, ਅੱਧਾ ਮਾਲਵਾ ਬਿਮਾਰੀਆਂ ਦਾ ਸ਼ਿਕਾਰ ਹੋਇਆ ਪਿਆ ਹੈ। ਮੈਂ ਇੰਨਾ ਹੀ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਕੁਝ ਰਹਿ ਗਿਆ ਸਰਦਾਰ ਕੁਲਤਰ ਸਿੰਘ ਜੀ। ਤੁਹਾਡੇ ਲੀਡਰ ਸਾਹਿਬ ਬੋਲ ਲਏ ਹਨ। ਚਲੋ, ਬੋਲ ਲਓ।ਹਾਂ ਜੀ, ਬੋਲੋ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਤੁਸੀਂ ਮਾਈ-ਬਾਪ ਹੋ ਜੀ। ਧੰਨਵਾਦ ਸਪੀਕਰ ਸਾਹਿਬ, ਪੰਜਾਬ ਦੇ ਪਾਣੀਆਂ ਦਾ ਘੱਟ ਰਿਹਾ ਪੱਧਰ ਇੱਕ ਬੜਾ ਵੱਡਾ ਇਸ਼ੂ ਹੈ। ਲੇਕਿਨ ਪਾਣੀ ਦੇ ਪਲਿਊਸ਼ਨ ਦਾ ਇਸ਼ੂ ਜਿਹੜਾ ਹੈ this is a crime against humanity. ਇਸ ਗੱਲ ਨੂੰ ਮਾਨਯੋਗ ਸੀ.ਐਮ. ਸਾਹਿਬ ਵੀ ਤਸਲੀਮ ਕਰ ਚੁੱਕੇ ਹਨ। ਮਾਨਯੋਗ ਸੀ.ਐਮ ਇੰਨੇ ਮਿਹਰਬਾਨ ਹਨ, ਇਨ੍ਹਾਂ ਨੇ ਇਸ ਗੱਲ ਨੂੰ ਮੰਨਿਆ

*** Expunged as ordered by the Hon'ble Speaker.

ਕਿ ਜੇ ਅਸੀਂ ਪਾਣੀ ਨਾ ਸਾਂਭਿਆ ਤਾਂ ਸਾਡੀਆਂ ਅਗਲੀਆਂ ਪੀੜ੍ਹੀਆਂ ਸਾਨੂੰ ਕੋਸਣਗੀਆਂ। ਲੇਕਿਨ ਜਪੁਜੀ ਸਾਹਿਬ ਵਿੱਚ ਤੁਕਾਂ ਆਉਂਦੀਆਂ ਹਨ:

*ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ।।*

ਜਿਹੜਾ ਸੰਸਾਰੀ ਹੈ ਆਪਾਂ ਉਸ ਨੂੰ ਨਹੀਂ ਪੁੱਛਦੇ, ਜਿਹੜਾ ਭੰਡਾਰੀ ਹੈ, ਜਿਹੜਾ ਖਾਣ ਪੀਣ ਨੂੰ ਦਿੰਦਾ ਹੈ, ਉਸ ਨੂੰ ਵੀ ਬੰਦਾ ਨਹੀਂ ਪੁੱਛਦਾ ਹੈ। ਬ੍ਰਹਮਾ ਭਗਵਾਨ ਜੀ ਦਾ ਵੀ ਇੱਕ ਹੀ ਮੰਦਿਰ ਹੈ। ਜਿਹੜਾ ਦੀਬਾਣ ਲਾਉਂਦਾ ਹੈ, ਜਿਹੜਾ ਸਹੀ ਗਲਤ ਦਾ ਫੈਸਲਾ ਕਰਦਾ ਹੈ, ਉਹ ਭੋਲੇ ਨਾਥ ਜੀ ਹਨ ਅਤੇ ਹਰੇਕ ਵਿਅਕਤੀ ਸ਼ਿਵ ਜੀ ਮਹਾਰਾਜ ਦਾ ਚਿੰਨ੍ਹ ਵਜੋਂ ਮਾਲਾ ਵਿੱਚ ਲਾਕਟ ਪਾ ਕੇ ਗਲ ਵਿੱਚ ਪਹਿਨਦਾ ਹੈ ਤਾਂ ਕਿ ਉਨ੍ਹਾਂ ਦੀ ਕ੍ਰਿਪਾ ਬਣੀ ਰਹੀ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ-ਜਿਹੜੇ ਇੰਡਸਟਰੀਲਿਸਟ, ਜਿਹੜੇ-ਜਿਹੜੇ ਅਧਿਕਾਰੀ, ਪੰਜਾਬ ਦੇ ਪਾਣੀਆਂ ਨੂੰ ਖਰਾਬ ਕਰ ਰਹੇ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਸ਼ੁਰੂ ਕਰੋ, ਨਹੀਂ ਤਾਂ ਆਪਾਂ ਨੂੰ ਕਿਸੇ ਨੇ ਮੁਆਫ ਨਹੀਂ ਕਰਨਾ। ਬਠਿੰਡੇ ਦੀ ਇੱਕ ਐਗਜ਼ਾਂਪਲ ਦਿੰਦਾ ਹਾਂ। ਪਿੰਡ ਦੇ ਲੋਕਾਂ ਨੇ ਰੌਲਾ ਪਾਇਆ ਕਿ ਧਰਤੀ ਦੇ ਵਿੱਚ ਪਾਣੀ ਪੈ ਰਿਹਾ ਹੈ, ਉਥੋਂ ਦੇ ਮਾਨਯੋਗ ਐਸ.ਐਸ.ਪੀ ਨੇ, ਉਹ ਮਾਨਯੋਗ ਤਾਂ ਹੁਣ ਕਿਹੜਾ ਜਿਹੜਾ ਕੰਮ ਹੀ ਗਲਤ ਕਰਦਾ ਹੈ, ਉਹ ਤੁਹਾਨੂੰ ਬਦਨਾਮ ਕਰਵਾਏਗਾ, ਜਿਸ ਦਾ ਨਾਮ ਨਾਨਕ ਸਿੰਘ ਹੈ। ਬਾਬੇ ਨਾਨਕ ਜੀ ਨੇ ਤਾਂ ਇਹ ਕਿਹਾ ਸੀ ਕਿ-

*ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ॥*

ਉਸ ਨੇ ਉਨ੍ਹਾਂ ਬੰਦਿਆਂ ਨੂੰ ਜਿਨ੍ਹਾਂ ਨੇ ਰੌਲਾ ਪਾਇਆ ਕਿ ਧਰਤੀ ਥੱਲੇ ਪਾਣੀ ਪਾਉਣਾ sin ਹੈ, ਇਹ ਪਾਪ ਹੈ, ਇਹ ਹਿਊਮੈਨਿਟੀ ਦੇ ਖਿਲਾਫ ਪਾਪ ਹੈ, ਉਨ੍ਹਾਂ ਤੇ ਪਰਚਾ ਦੇ ਦਿੱਤਾ। ਸਪੀਕਰ ਸਾਹਿਬ, ਜੇ ਆਪਾਂ ਇਸ ਤਰ੍ਹਾਂ ਦੇ ਅਫਸਰ ਲਗਾ ਕੇ ਰੱਖਾਂਗੇ ਤਾਂ ਪੰਜਾਬ ਮਰੇਗਾ ਪਰ ਮੇਰੀ ਆਸ ਹੈ ਕਿ ਕੈਪਟਨ ਅਮਰਿੰਦਰ ਸਿੰਘ, ਇਨ੍ਹਾਂ ਦਾ ਬੜਾ ਵਧੀਆ ਦਿਲ ਹੈ, (ਥੰਪਿੰਗ) ਮੈਂ ਦੱਸਦਾ ਹਾਂ ਕਿ ਇਹ ਵਾਅਦੇ ਵੀ ਚੰਗੇ ਕਰਦੇ ਹਨ ਪਰ ਕੰਮ ਵੀ ਕਰਕੇ ਦਿਖਾ ਦਿਓ।ਸੀ.ਐਮ. ਸਾਹਿਬ ਵਾਅਦੇ ਤਾਂ ਦੇ ਬਹੁਤ ਵਧੀਆ ਹਨ ਪਰ ਕੋਈ ਐਕਸ਼ਨ ਵੀ ਕਰਕੇ ਦਿਖਾ ਦਿਓ। ਕੋਈ ਬੇਅਦਬੀ ਵਾਲਾ ਫੜ ਲਓ। ਨਹੀਂ ਤਾਂ ਇਨ੍ਹਾਂ ਦੇ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਛਿਣਕਣੇ ਜੇਲ੍ਹ ਵਿੱਚ ਵੱਜਣੇ ਸੀ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਜੇ ਤੁਸੀਂ ਕੋਈ ਕੰਮ ਕਰ ਦਿੰਦੇ ਤਾਂ ਸੀ. ਐਮ. ਸਾਹਿਬ, ਜੇਲ੍ਹ ਵਿੱਚ ਛਿਣਕਣੇ ਵੱਜਣੇ ਸੀ, ਜਿਹੜੇ ਇਨ੍ਹਾਂ ਨੇ ਕੱਲ੍ਹ ਇੱਥੇ ਖੜਕਾਏ ਹਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਟੀਨੂ ਜੀ, ਤੁਹਾਡੇ ਕਈ ਮੈਂਬਰ ਬੋਲ ਲਏ ਹਨ। ਅੱਛਾ, ਮੈਂ ਇੱਕ ਜਨਰਲ ਗੱਲ ਕਰਦਾ ਹਾਂ, ਤੁਸੀਂ ਬੋਲ ਲਓ। ਇੱਕ ਮਿੰਟ ਬੋਲ ਲਓ, ਪਰ ਮੈਂ ਤੁਹਾਨੂੰ ਸਾਰਿਆਂ ਨੂੰ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਆਪਣੀ-ਆਪਣੀ ਪਾਰਟੀ ਦੀ ਸਟ੍ਰੈਂਥ ਮੁਤਾਬਿਕ ਟਾਈਮ ਦਾ ਖਿਆਲ ਰੱਖਿਆ ਕਰੋ। ਮੈਨੂੰ ਮਜਬੂਰ ਨਾ ਕਰੋ, ਤੁਸੀਂ ਮੈਨੂੰ ਮਜਬੂਰ ਨਾ ਕਰੋ। ਬੋਲੋ, ਬੋਲੋ। ਮੈਂ ਮੁੱਦੇ ਵੀ ਦੇਖਣੇ ਹਨ, ਸਟ੍ਰੈਂਥ ਵੀ ਦੇਖਣੀ ਹੈ, ਮੈਂ ਟਾਈਮ ਦੀ ਵੰਡ ਵੀ ਦੇਖਣੀ ਹੈ।

**ਸ਼੍ਰੀ ਪਵਨ ਕੁਮਾਰ ਟੀਨੂ**: ਤੁਸੀਂ ਫਿਰ ਸਾਨੂੰ ਸਵਾਲ ਵੀ ਕਰਨ ਦਿਓ। ਤੁਸੀਂ ਫਿਰ ਲੋਕਾਂ ਦੇ ਮੁੱਦੇ ਵੀ ਚੁੱਕਣ ਦਿਓ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਖੜੇ ਹਨ, ਸੀ.ਐਮ. ਸਾਹਿਬ ਖੜੇ ਹਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)**: ਸਪੀਕਰ ਸਾਹਿਬ, ਮੈਂ ਇਸ ਬਿਲ ਉੱਪਰ ਸਾਰਿਆਂ ਦੀ ਗੱਲ ਸੁਣਨਾ ਚਾਹੁੰਦਾ ਸੀ। ਪਾਣੀ ਤੇ ਬਹਿਸ ਬਹੁਤ ਹੋ ਚੁੱਕੀ ਹੈ ਤੇ ਇਸ ਦੀ ਜਿੰਨੀ ਗੰਭੀਰਤਾ ਹੈ, ਅਸੀਂ ਸਾਰੇ ਸਮਝਦੇ ਹਾਂ। ਇਹ ਜੋ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਗੱਲ ਕਹੀ ਹੈ, ਉਸ ਸਬੰਧੀ ਆਲਰੇਡੀ ਇਨਵੀਟੇਸ਼ਨਜ਼ ਚਲੀਆਂ ਗਈਆਂ ਹਨ ਔਰ ਅਸੀਂ ਵੀਰਵਾਰ 23 ਤਾਰੀਖ ਨੂੰ ਆਲ ਪਾਰਟੀ ਮੀਟਿੰਗ on this water issue ਸੱਦੀ ਹੋਈ ਹੈ (Thumping). ਇਹ ਇਨਵੀਟੇਸ਼ਨ ਇਨ੍ਹਾਂ ਕੋਲ ਵੀ ਪਹੁੰਚ ਗਈ ਹੋਣੀ ਹੈ। ਇਹ ਅਸੀਂ ਸਾਰੇ ਬੜੀ ਗੰਭੀਰਤਾ ਨਾਲ ਦੇਖਾਂਗੇ। ਐਸ.ਵਾਈ.ਐਲ. ਦੇ ਇਸ਼ੂ ਤੇ ਸੁਪਰੀਮ ਕੋਰਟ ਵਿੱਚ ਕੇਸ ਲੱਗਿਆ ਹੋਇਆ ਹੈ। ਕਈ ਚੀਜ਼ਾਂ ਹਨ, ਜਿਹੜੀਆਂ ਆਉਣੀਆਂ ਹਨ। ਜਿਹੜੇ ਹਾਲਾਤ ਇਨ੍ਹਾਂ ਨੇ ਦੱਸੇ ਹਨ, they are correct. ਗਲੇਸ਼ੀਅਰ ਮੈਲਟ ਹੋ ਰਿਹਾ ਹੈ, ਥੱਲੇ ਵਾਲਾ ਪਾਣੀ ਡੂੰਘਾ ਹੋ ਰਿਹਾ ਹੈ, ਕਿਤੇ-ਕਿਤੇ ਪਾਣੀ ਪ੍ਰਦੂਸ਼ਿਤ ਹੈ, ਤੁਸੀਂ ਸ਼ਹਿਰਾਂ ਵਿੱਚ ਪਾਣੀ ਪੀ ਨਹੀਂ ਸਕਦੇ ਹੋ ਕਿਉਂਕਿ ਉੱਥੇ ਨੀਚੇ ਵਾਲਾ ਪਾਣੀ ਬੜਾ ਪ੍ਰਦੂਸ਼ਿਤ ਪਾਣੀ ਹੈ। ਉੱਥੇ ਸਾਨੂੰ ਨਹਿਰੀ ਪਾਣੀ ਲਿਆਉਣਾ ਪਵੇਗਾ, ਇੱਧਰਲੇ ਪਾਸੇ ਮੁਕਤਸਰ ਵਗੈਰਾ ਵਿੱਚ ਵੀ ਕਾਫੀ ਖਰਾਬ ਪਾਣੀ ਹੈ ਜਿਸ ਨਾਲ ਕੈਂਸਰ ਵੱਧ ਰਿਹਾ ਹੈ, ਉੱਥੇ ਵੀ ਪਾਣੀ ਲਿਆਉਣਾ ਪਵੇਗਾ। ਸੋ, ਇਹ ਕੋਈ ਛੋਟਾ ਪ੍ਰੋਗਰਾਮ ਨਹੀਂ ਹੈ, ਇਹ ਵੱਡਾ ਪ੍ਰੋਗਰਾਮ ਹੈ। ਸਰਕਾਰ ਇਸ ਤੇ ਪੂਰਾ ਧਿਆਨ ਰੱਖ ਰਹੀ ਹੈ ਅਤੇ ਇਸ ਦਾ ਅਸੀਂ ਹੱਲ ਕੱਢਾਂਗੇ। ਜਿੱਥੋਂ ਤੱਕ ਪਾਣੀ ਬਚਾਉਣ ਦੀ ਗੱਲ ਹੈ we have already engaged a consultant i.e. Mekorot ਜੋ ਇਜ਼ਰਾਇਲ ਤੋਂ ਆਇਆ ਹੈ। ਮੈਂ ਇਜ਼ਰਾਇਲ ਗਿਆ ਸੀ। ਸ਼ਾਇਦ ਤੁਹਾਨੂੰ ਨਹੀਂ ਪਤਾ ਪਰ ਇਜ਼ਰਾਇਲ ਦਾ ਅਗਲੇ 15 ਸਾਲਾਂ ਵਿੱਚ ਸਾਰਾ ਪਾਣੀ ਮੁੱਕ ਜਾਵੇਗਾ, ਸਾਰੇ ਦਰਿਆ ਸੁੱਕ ਜਾਣਗੇ। ਲੇਕਿਨ ਉਨ੍ਹਾਂ ਕੋਲ ਸਮੁੰਦਰ ਹੈ, ਉਹ ਡੀਸੈਲੀਨੇਟ ਕਰ

ਸਕਦੇ ਹਨ ਪਰ ਆਪਣੇ ਕੋਲ ਤਾਂ ਕੁਝ ਵੀ ਨਹੀਂ ਹੈ। ਸੋ, ਸਾਡੇ ਵਾਸਤੇ ਜ਼ਰੂਰੀ ਹੈ ਕਿ ਅਸੀਂ ਆਪਣੇ ਵਾਸਤੇ ਆਪਣੀ conscience ਨੂੰ ਪੁੱਛੀਏ ਕਿ ਆਪਾਂ ਕੀ ਕਰ ਸਕਦੇ ਹਾਂ। ਮੈਂ ਇੱਕ ਵਾਰ ਅਪੀਲ ਕੀਤੀ ਸੀ ਕਿ ਤੁਸੀਂ ਆਪਣੇ ਟਿਊਬਵੈਲਾਂ ਤੇ ਬਿਜਲੀ ਦੇ ਬਿਲ ਤਾਂ ਦਿਓ। ਉਸ ਦਾ ਮਤਲਬ ਇਹ ਨਹੀਂ ਸੀ ਕਿ ਸਾਡੇ ਕੋਲ ਬਿਜਲੀ ਨਹੀਂ ਹੈ, ਉਸ ਦਾ ਮਤਲਬ ਇਹ ਹੈ ਕਿ ਪਾਣੀ ਦਾ ਕੰਟਰੋਲ ਰਹੇ। ਆਪੋਜ਼ੀਸ਼ਨ ਵਾਲਿਆਂ ਵਿੱਚੋਂ ਇੱਕ ਨਾਂ ਦੱਸ ਦਿਓ ਜਿਸ ਨੇ ਆਪਣੇ ਟਿਊਬਵੈੱਲ ਦਾ ਬਿਜਲੀ ਦਾ ਇੱਕ ਵੀ ਬਿਲ ਭਰਨ ਲਈ ਹਾਮੀ ਭਰੀ ਹੋਵੇ। ਦੱਸੋ ਮੈਨੂੰ, ਇੱਕ ਬੰਦਾ ਵੀ ਉਠ ਕੇ ਕਹਿ ਦੇਵੇ ਕਿ ਮੈਂ ਆਪਣਾ ਟਿਊਬਵੈਲ ਦਾ ਬਿਲ ਦੇ ਰਿਹਾ ਹਾਂ।

(**ਆਮ ਆਦਮੀ ਪਾਰਟੀ ਵੱਲੋਂ ਆਵਾਜ਼ਾਂ:** ਸਾਡੇ ਨਾਂ ਤੇ ਹੈ ਹੀ ਨਹੀਂ। )

**ਮੁੱਖ ਮੰਤਰੀ:** ਜਿਨ੍ਹਾਂ ਦੇ ਨਾਂ ਤੇ ਵੀ ਹੈ, ਉਹ ਵੀ ਤਾਂ ਬੋਲ ਨਹੀਂ ਰਹੇ ਹਨ।

(**ਟਰੇਜ਼ਰੀ ਬੈਂਚਿਜ਼ ਵੱਲੋਂ ਆਵਾਜ਼ਾਂ:** ਮੈਂ ਤਿੰਨ ਟਿਊਬਵੈਲਾਂ ਦਾ ਬਿਲ ਛੱਡਿਆ ਹੈ। )

**ਮੁੱਖ ਮੰਤਰੀ:** ਮੈਂ ਵੀ ਛੱਡਿਆ ਹੈ, ਤੁਸੀਂ ਵੀ ਛੱਡਿਆ ਹੈ। ਅਸੀਂ ਛੱਡਿਆ ਹੈ। ਮੈਂ ਇਨ੍ਹਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੁੱਛ ਰਿਹਾ ਹਾਂ, ਇਹ ਆ ਕੇ ਲੰਮੀਆਂ-ਲੰਮੀਆਂ ਤਕਰੀਰਾਂ ਕਰ ਰਹੇ ਹਨ, ਲੇਕਿਨ ਥੋੜੀ ਕੰਟਰੀਬਿਊਸ਼ਨ ਤੁਸੀਂ ਤਾਂ ਦੱਸੋ ਕਿ ਪੰਜਾਬ ਵੱਲ ਤੁਸੀਂ ਕੀ ਕਰ ਰਹੇ ਹੋ? ਸਪੀਕਰ ਸਾਹਿਬ, ਮੈਂ ਇੰਨਾ ਹੀ ਕਹਿਣਾ ਸੀ। (ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਪਵਨ ਕੁਮਾਰ ਟੀਨੂ ਜੀ।

**ਸ਼੍ਰੀ ਪਵਨ ਕੁਮਾਰ ਟੀਨ (ਆਦਮਪੁਰ, ਐਸ.ਸੀ.)**: ਸਪੀਕਰ ਸਾਹਿਬ, ਧੰਨਵਾਦ। ਪੰਜਾਬ ਵਾਟਰ ਰਿਸੋਰਸਿਜ਼ ਮੈਨੇਜਮੈਂਟ ਐਂਡ ਰੈਗੂਲੇਸ਼ਨ ਬਿਲ ਪੇਸ਼ ਹੋਇਆ ਇਸ ਉਤੇ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਵਿਚਾਰ ਵਿਅਕਤ ਕੀਤੇ ਹਨ।ਸਾਡੇ ਮੈਂਬਰ ਵੱਲੋਂ, ਵਡਾਲਾ ਸਾਹਿਬ ਵੱਲੋਂ ਇਹ ਵੀ ਗੱਲ ਕਹੀ ਗਈ ਹੈ ਕਿ ਥੱਲੇ ਲੈਵਲ ਤੇ ਜਿਹੜੀ ਸਾਡੀ ਮਸ਼ੀਨਰੀ ਹੈ, ਐਡਮਨਿਸਟ੍ਰੇਸ਼ਨ ਧਿਆਨ ਨਹੀਂ ਦੇ ਰਹੀ ਹੈ। ਪਾਣੀ ਦੀ ਵੇਸਟੇਜ ਹੋ ਰਹੀ ਹੈ, ਪਾਣੀ ਪ੍ਰਦੂਸ਼ਿਤ ਹੋ ਰਿਹਾ ਹੈ। ਦੂਜਾ, ਮੈਂ ਇਹ ਕਹਿਣਾ ਚਾਹੁੰਦਾ ਹਾਂ ਜੋ ਆਮ ਕਰਕੇ ਹੁੰਦਾ ਹੈ ਕਿ ਜੇ ਕਰੱਪਸ਼ਨ ਦਾ ਰੌਲਾ ਪੈ ਜਾਵੇ, ਭ੍ਰਿਸ਼ਟਾਚਾਰ ਦੀਆਂ ਅਖਬਾਰਾਂ ਵਿੱਚ ਦੋ-ਚਾਰ ਖਬਰਾਂ ਲੱਗ ਜਾਣ ਤਾਂ ਵੱਡਾ ਅਫਸਰ ਚੁੱਕ ਕੇ ਇੱਕ-ਅੱਧਾ ਸਿਪਾਹੀ ਜਾਂ ਹੌਲਦਾਰ ਰਗੜ ਦਿੰਦਾ ਹੈ ਕਿ ਆਹ ਲਓ ਜੀ, ਫੜ ਲਿਆ ਜੀ, ਕਰੱਪਸ਼ਨ ਖਤਮ ਹੋ ਗਈ। ਰੈਵੇਨਿਊ ਬਾਰੇ ਹੋ ਜਾਵੇ, ਰੌਲਾ ਪੈ ਜਾਵੇ ਕਿ ਤਹਿਸੀਲਾਂ ਵਿੱਚ ਪੈਸੇ ਚਲਦੇ ਹਨ ਤਾਂ ਚੁੱਕ ਕੇ ਪਟਵਾਰੀ ਰਗੜ ਦਿਓ। ਇਸੇ ਤਰੀਕੇ ਨਾਲ ਹੀ ਪਾਣੀ ਬਚਾਉਣ ਦੇ ਨਾਂ ਤੇ ਪੰਜਾਬ ਵਿੱਚ ਗਰੀਬਾਂ ਨੂੰ ਜਿਨ੍ਹਾਂ ਦੇ ਮਕਾਨ ਪੰਜ ਮਰਲੇ ਤੋਂ ਥੋੜ੍ਹੇ ਹਨ, ਉਨ੍ਹਾਂ ਨੂੰ ਬਿਲ ਲਗਾ ਦਿੱਤੇ ਗਏ।

ਉਨ੍ਹਾਂ ਨੇ ਤਾਂ ਪਾਣੀ ਪੀਣਾ ਹੀ ਹੈ ਅਤੇ ਨਹਾਉਣਾ ਵੀ ਹੈ, 2 ਬਾਲਟੀਆਂ ਨਹੀਂ ਤਾਂ 4 ਲੱਗ ਜਾਣਗੀਆਂ। ਇਹ ਬਿਲ ਸਿਰਫ ਪਾਣੀ ਬਚਾਉਣ ਲਈ, ਪਾਣੀ ਦੀ ਸੰਭਾਲ ਲਈ ਸਿਰਫ ਗਰੀਬਾਂ ਤੇ ਗਾਰ ਡਿੱਗੀ ਹੈ। ਸਾਡੀ ਸਰਕਾਰ ਨੇ ਸਾਲ 2009 ਵਿੱਚ ਮਿਤੀ 18.09.2009 ਨੂੰ ਅਸੀਂ ਨੋਟੀਫਿਕੇਸ਼ਨ ਲਿਆਂਦਾ ਸੀ ਕਿ ਜਿਸ ਦਾ ਘਰ 5 ਮਰਲੇ ਤੋਂ ਘੱਟ ਹੈ, ਉਸ ਨੂੰ ਪਾਣੀ ਦਾ ਬਿਲ ਦੇਣ ਦੀ ਲੋੜ ਨਹੀਂ ਪਰ ਕੈਪਟਨ ਸਾਹਿਬ ਦੀ ਸਰਕਾਰ ਨੇ ਉਨ੍ਹਾਂ ਨੂੰ ਬਿਲ ਲਗਾ ਦਿੱਤੇ ਅਤੇ ਕੌਂਸਲਾਂ ਵਿੱਚ ਵੀ ਮਤੇ ਪਾਸ ਹੋਣ ਲੱਗ ਪਏ। ਬਹੁਤ ਸਾਰੇ ਕਾਂਗਰਸ ਦੀਆਂ ਕੌਂਸਲਾਂ ਕੋਲ ਡਾਇਰੈਕਟਰ ਸਾਹਿਬ ਦੀ ਚਿੱਠੀ ਚਲੀ ਗਈ, ਨਗਰ ਪੰਚਾਇਤਾਂ ਵਿੱਚ, ਨਗਰ ਕੌਂਸਲਾਂ ਵਿੱਚ ਚਿੱਠੀ ਚਲੀ ਗਈ ਕਿ ਛੋਟੇ ਮਕਾਨਾਂ ਵਾਲਿਆਂ ਦੇ ਮਤੇ ਪਾਸ ਕਰਕੇ ਭੇਜੋ। ਸਪੀਕਰ ਸਾਹਿਬ, ਇਹ ਜ਼ਿਆਦਤੀ ਹੈ। ਦੂਜੀ ਗੱਲ, ਮੈਂ ਚਾਹੁੰਦਾ ਹਾਂ ਕਿ ਡਾਈਵਰਸੀਫਿਕੇਸ਼ਨ ਦੀ ਵੀ ਗੱਲ ਹੋਈ ਹੈ। ਆਪਣੀ ਸਰਕਾਰ ਇਹ ਵੀ ਕੋਸ਼ਿਸ਼ ਕਰ ਰਹੀ ਹੈ ਕਿ ਲੋਕ ਮੱਕੀ ਲਾਉਣ, ਗੰਨਾ ਲਾਉਣ, ਕਮਾਦ ਲਾਉਣ, ਜੇ ਗੰਨਾ ਲਾਉਣ ਵਾਲੇ ਕਿਸਾਨ ਨੂੰ ਉਸ ਦਾ ਪੈਸਾ ਹੀ ਨਹੀਂ ਮਿਲੇਗਾ ਤਾਂ ਉਹ ਇੱਕ ਵਾਰੀ ਲਗਾ ਲਏਗਾ, ਦੂਜੀ ਵਾਰ ਲਗਾ ਲਏਗਾ, ਤੀਜੀ ਵਾਰ ਲਗਾ ਲਏਗਾ ਪਰ ਫਿਰ ਉਹ ਵੀ ਛੱਡ ਦੇਵੇਗਾ ਅਤੇ ਝੋਨੇ ਤੇ ਆ ਜਾਵੇਗਾ। ਇਹ ਸਰਕਾਰ ਨੂੰ ਉੱਧਰ ਵੀ ਸੋਚਣ ਦੀ ਲੋੜ ਹੈ। ਸਰਕਾਰ ਕਿਸਾਨਾਂ ਨੂੰ ਉਨ੍ਹਾਂ ਦੀ ਪੇਮੈਂਟ ਅਤੇ ਉਨ੍ਹਾਂ ਦਾ ਪੈਸਾ ਦੇਵੇ, ਉਹ ਕਰਜ਼ਈ ਹੋਈ ਬੈਠੇ ਹਨ। ਤੀਜਾ, ਹੁਣੇ ਐਸ.ਵਾਈ.ਐਲ. ਦੀ ਗੱਲ ਹੋਈ ਹੈ, ਚਲੋ, ਕੈਪਟਨ ਸਾਹਿਬ ਨੇ ਵੀ ਸਟੈਂਡ ਲਿਆ ਹੈ। ਸਾਡੀ ਵੀ ਸਰਕਾਰ ਸੀ, ਅਸੀਂ ਨੋਟੀਫਿਕੇਸ਼ਨ ਵੀ ਰੱਦ ਕਰ ਦਿੱਤੇ, ਉਹ ਜ਼ਮੀਨਾਂ ਤੇ ਕਿਸਾਨਾਂ ਨੂੰ ਬਿਠਾ ਦਿੱਤਾ। ਮੈਂ ਆਪਣੇ ਸੱਜੇ ਹੱਥ ਵਾਲਿਆਂ ਤੋਂ ਪੁੱਛਣਾ ਚਾਹੁੰਦਾ ਹਾਂ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਕਿ ਜਿਨ੍ਹਾਂ ਦੀ ਅਪੀਲ ਤੇ ਕੈਪਟਨ ਸਾਹਿਬ ਨੇ ਕਹਿ ਦਿੱਤਾ ਕਿ ਆਲ ਪਾਰਟੀ ਮੀਟਿੰਗ ਕਰਾਂਗੇ, ਆਲ ਪਾਰਟੀ ਮੀਟਿੰਗ ਦੀ ਤਾਂ ਲੋੜ ਹੀ ਨਹੀਂ। ਇਹ ਤਾਂ ਕੈਪਟਨ ਸਾਹਿਬ ਤੁਹਾਡਾ ਹੀ ਹਿੱਸਾ ਹੈ ਕਿਉਂਕਿ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਉੱਤੇ ਮੇਰੇ ਆਪ ਵਾਲੇ ਭਰਾ ਇਹ ਦੱਸ ਦੇਣ ਕਿ ਐਸ.ਵਾਈ.ਐਲ. ਤੇ ਕੇਜਰੀਵਾਲ ਸਾਹਿਬ ਦਾ ਕੀ ਸਟੈਂਡ ਹੈ? ਉਨ੍ਹਾਂ ਨੇ ਤਾਂ ਆਪਣਾ ਹਿੱਸਾ ਮੰਗਿਆ, (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਪਵਨ ਕੁਮਾਰ ਟੀਨੂ:** ਦੂਜਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਤੇ ਟੱਕ ਕਿਸ ਨੇ ਮਾਰਿਆ ਸੀ? ਉਸ ਦੀ ਸ਼ੁਰੂਆਤ ਕਿਸ ਨੇ ਕੀਤੀ ਸੀ? (ਵਿਘਨ)(ਸ਼ੋਰ) ਉਦੋਂ ਕੇਂਦਰ ਸਰਕਾਰ ਕਿਸ ਦੀ ਸੀ? ਉਦੋਂ ** **ਮੁਖੀ ਸੀ ਤੇ ਟੱਕ ਮਾਰਨ ਵਾਲੇ ਵੀ ਇੱਧਰ ਹੀ ਬੈਠੇ ਹਨ। (ਵਿਘਨ..ਸ਼ੋਰ)

---

** ** Expunged as per the ruling dated 13.03.2013 given by the Chair.

**ਮਾਨਯੋਗ ਸਪੀਕਰ:** ਚਲੋ ਬੈਠੋ, ਬੈਠੋ, ਬੈਠੋ, ਬੈਠੋ। ਪਲੀਜ਼ ਬੈਠੋ, ਪਲੀਜ਼ ਬੈਠੋ।

(ਇਸ ਸਮੇਂ ਜਲ ਸਰੋਤ ਮੰਤਰੀ, ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਰਕਾਰੀਆ ਸਾਹਿਬ ਖੜ੍ਹੇ ਹਨ, ਮੰਤਰੀ ਜੀ ਖੜ੍ਹੇ ਹਨ। ਜ਼ਰਾ ਮੰਤਰੀ ਜੀ ਗੱਲ ਸੁਣ ਲਈਏ ਕਿ ਉਹ ਇਸ ਤੇ ਕੀ ਕਹਿੰਦੇ ਹਨ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਇੰਟਰਵੀਨ ਕੀਤਾ ਹੈ, ਮੰਤਰੀ ਜੀ ਨੇ ਇੰਟਰਵੀਨ ਕੀਤਾ ਹੈ। ਬੈਠੋ, ਅਮਨ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਬੀਰ ਸਿੰਘ ਜ਼ੀਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕੁਝ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੰਤਰੀ ਜੀ, ਮੰਤਰੀ ਜੀ, ਸਰਕਾਰੀਆ ਸਾਹਿਬ, ਤੁਸੀਂ ਬੋਲੋ।

**ਜਲ ਸਰੋਤ ਮੰਤਰੀ (ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ)**: ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਬੜਾ ਮਹੱਤਵਪੂਰਨ ਬਿਲ ਹੈ, ਸਾਡੇ ਸੂਬੇ ਵਿੱਚ ਪਾਣੀ ਦਾ ਮਸਲਾ ਬਹੁਤ ਗੰਭੀਰ ਮਸਲਾ ਹੈ। ਇਹ ਅਸੀਂ ਸਾਰੇ ਜਾਣਦੇ ਹੀ ਹਾਂ ਕਿ ਜਿੰਨਾ ਪਾਣੀ ਰੀਚਾਰਜ ਹੁੰਦਾ ਹੈ, ਉਸ ਤੋਂ 60% ਵੱਧ ਥੱਲੇ ਜਾ ਰਿਹਾ ਹੈ, ਅਸੀਂ ਉਸ ਦੀ ਵਰਤੋਂ ਕਰਦੇ ਹਾਂ। ਜੇ ਇਹੋ ਹਾਲ ਰਿਹਾ ਤਾਂ ਮੇਰਾ ਖਿਆਲ ਹੈ ਕਿ ਆਉਣ ਵਾਲੇ 20 ਸਾਲਾਂ ਵਿੱਚ ਪੰਜਾਬ ਦਾ ਬਹੁਤ ਬੁਰਾ ਹਾਲ ਹੋ ਜਾਣਾ ਸੀ। ਔਰ ਇਸ ਚੀਜ਼ ਨੂੰ ਸੋਚ ਕੇ ਮੁੱਖ ਮੰਤਰੀ ਸਾਹਿਬ ਨੇ ਇਹ ਵਾਟਰ ਰਿਸੋਰਸਿਜ਼ ਦੀ ਰੈਗੂਲੇਸ਼ਨ ਐਂਡ ਮੈਨੇਜਮੈਂਟ ਅਥਾਰਿਟੀ ਬਣਾਈ ਹੈ। ਇਸ ਦਾ ਬਿਲ ਅੱਜ ਪੇਸ਼ ਕੀਤਾ ਹੈ। ਇਹ ਇਹੋ ਸੋਚ ਕੇ ਬਣਾਈ ਸੀ ਕਿ ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ ਔਰ ਉਸ ਅਥਾਰਿਟੀ ਦੀ ਜ਼ਿੰਮੇਵਾਰੀ ਹੋਵੇਗੀ ਕਿ ਜਿੱਥੇ ਪਾਣੀ ਮਿਸਯੂਜ਼ ਹੁੰਦਾ ਹੈ, ਉਸ ਦਾ ਧਿਆਨ ਰੱਖਣਾ ਔਰ ਉਸ ਨੂੰ ਕਿਸ ਤਰ੍ਹਾਂ ਵਰਤੋਂ ਵਿਚ ਲਿਆਉਣਾ ਹੈ, ਕਿਸ ਤਰ੍ਹਾਂ ਉਸ ਪਾਣੀ ਨੂੰ ਬਚਾਉਣਾ ਹੈ, ਇਹ ਇਸ ਅਥਾਰਿਟੀ ਦੀ ਜ਼ਿੰਮੇਵਾਰੀ ਹੋਵੇਗੀ। ਆਪਾਂ ਸਾਰੇ ਜਾਣਦੇ ਹਾਂ ਔਰ ਇਸ ਸਬੰਧੀ ਸਾਰਿਆਂ ਨੇ ਬੜਾ ਕੰਸਰਨ ਵੀ ਸ਼ੋਅ ਕੀਤਾ ਹੈ। ਸੋ, ਮੈਂ ਫਿਰ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਬਿਲ ਦਾ ਸਮਰਥਨ ਕੀਤਾ।

**ਸ਼੍ਰੀ ਪਵਨ ਕੁਮਾਰ ਟੀਨੂ**: ਸਪੀਕਰ ਸਾਹਿਬ, ਇਸ ਬਾਰੇ ਅਮੈਂਡਮੈਂਟ ਲਿਆਉ। ਅਸੀਂ ਨਾਲ ਹਾਂ ਕਿ 5 ਮਰਲਿਆਂ ਵਾਲਿਆਂ ਦੇ ਬਿਲ ਵਾਪਸ ਲੈ ਲਓ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਜਲ ਸਰੋਤ (ਪ੍ਰਬੰਧਨ ਅਤੇ ਵਿਨਿਯਮ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 39**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 39 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਆਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 39 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਜਲ ਸਰੋਤ ਮੰਤਰੀ (ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਜਲ ਸਰੋਤ (ਪ੍ਰਬੰਧਨ ਅਤੇ ਵਿਨਿਯਮ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ ਜਲ ਸਰੋਤ (ਪ੍ਰਬੰਧਨ ਅਤੇ ਵਿਨਿਯਮ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਜਲ ਸਰੋਤ (ਪ੍ਰਬੰਧਨ ਅਤੇ ਵਿਨਿਯਮ) ਬਿਲ, 2020 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਰ, ਬਿਲ ਸਰਬਸੰਮਤੀ ਨਾਲ ਪਾਸ ਹੋਇਆ ਹੈ।

**ਮਾਨਯੋਗ ਸਪੀਕਰ:** ਨਹੀਂ ਜੀ, ਉਨ੍ਹਾਂ ਨੇ ਵਿੱਚੋਂ ਉਠ ਕੇ ਸੋਧਨਾ ਕਹਿ ਦਿੱਤੀ ਸੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਰ, ਸਰਬਸੰਮਤੀ ਨਾਲ ਹੀ ਹੈ ਜੀ।

**ਮਾਨਯੋਗ ਸਪੀਕਰ:** ਚਲੋ, ਅੱਗੇ ਚੱਲੋ ਜੀ। ਚੰਨੀ ਜੀ, ਇਨ੍ਹਾਂ ਨੇ ਅਮੈਂਡਮੈਂਟ ਪਰਪੋਜ਼ ਕੀਤੀ ਹੈ। ਅਮੈਂਡਮੈਂਟ ਪਰਪੋਜ਼ ਕੀਤੀ ਹੈ। ਚਲੋ ਕੋਈ ਨਹੀਂ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਰ, ਸਰਬਸੰਮਤੀ ਹੋਈ ਹੈ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਰ, ਸਾਡੇ ਵੱਲੋਂ ਸਰਬਸੰਮਤੀ ਹੈ ਜੀ।

**ਮਾਨਯੋਗ ਸਪੀਕਰ:** ਚਲੋ ਪਾਸ ਹੋ ਗਿਆ। ਚਲੋ, ਸਰਬਸੰਮਤੀ ਨਾਲ ਪਾਸ ਹੋਇਆ।ਥੈਂਕ ਯੂ, ਥੈਂਕ ਯੂ (ਹਾਸਾ)

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**THE PUNJAB GOODS AND SERVICES TAX (AMENDMENT) BILL, 2020 (*Replacing Ordinance)***

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਬਿਲ।ਹਾਂ ਜੀ, ਸਰਦਾਰ ਮਨਪ੍ਰੀਤ ਬਾਦਲ ਜੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਬਹਿਸ।** ਹਾਂ ਜੀ, ਸਰਦਾਰ ਕੁਲਤਾਰ ਸਿੰਘ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਸੋਧਨਾ ਬਿਲ ਤੇ ਬੋਲਣ ਦਾ ਮੌਕਾ ਦਿੱਤਾ। ਮੈਂ ਸਮਝਦਾ ਹਾਂ ਕਿ ਜਿਹੜਾ ਰੈਵੇਨਿਊ ਇਕੱਠਾ ਹੁੰਦਾ ਹੈ, ਉਸ ਵਿੱਚ ਮਾਲ ਵਿਭਾਗ ਦਾ ਬੜਾ ਵੱਡਾ ਰੋਲ ਹੈ।*** ਬਣ ਜਾਂਦੀ ਹੈ। ਪੰਜਾਬ ਦਾ ਰੈਵੇਨਿਊ ਘੱਟ ਰਿਹਾ ਹੈ, ਇਹ ਬੜੀ ਚਿੰਤਾ ਵਾਲੀ ਗੱਲ ਹੈ।

**ਮਾਨਯੋਗ ਸਪੀਕਰ:** ਇਹ ਬੜਾ ਵੇਗ ਐਲੀਗੇਸ਼ਨ ਹੈ ਕਿ *** ਬਣ ਜਾਂਦੀ ਹੈ। ਪਲੀਜ, ਤੁਸੀਂ ਇਹ ਨਾ ਕਹੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਕਹਿ ਦਿੰਦਾ ਹਾਂ ਕਿ ***

**ਮਾਨਯੋਗ ਸਪੀਕਰ:** ਇਹ ***ਸ਼ਬਦ ਐਕਸਪੰਜ ਕੀਤੇ ਜਾਣ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਤੁਸੀਂ ਐਕਸਪੰਜ ਕਰ ਦਿਓ। ਮੇਰੇ ਮਾਈ ਬਾਪ ਹੋ। ਮੈਂ ਪਿੰਡਾਂ ਦੀਆਂ ਸੱਥਾਂ ਦਾ ਦਰਦ ਬਿਆਨ ਕਰ ਰਿਹਾ ਹਾਂ ਜੀ। ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਤੁਹਾਡੇ ਜ਼ਰੀਏ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰੇਕ ਤਹਿਸੀਲ ਦੇ ਵਿੱਚ ਇੱਕ ਸ਼ਿਕਾਇਤ ਬਾਕਸ ਲਗਾਇਆ ਜਾਵੇ ਕਿ ਜ਼ਿਮੀਂਦਾਰ ਵੱਲੋ ਰਜਿਸਟਰੀ ਕਰਵਾਉਣ ਵੇਲੇ ਕਿਹੜੇ-ਕਿਹੜੇ ਬੰਦੇ ਵੱਲੋਂ ਪੈਸੇ ਮੰਗੇ ਗਏ ਹਨ, ਇਹ ਸ਼ਿਕਾਇਤ ਬਾਕਸ ਵਿੱਚ ਪਾਇਆ ਜਾਵੇ। ਉਸ ਨੂੰ ਸਿਵਲ ਸੁਸਾਇਟੀ ਵਾਲਿਆਂ ਵੱਲੋਂ ਖੋਲ੍ਹਿਆ ਜਾਵੇ। ਉਸ ਨੂੰ ਕਿਸੇ ਅਫਸਰ ਵੱਲੋਂ ਨਾ ਖੋਲ੍ਹਿਆ ਜਾਵੇ। ਸਪੀਕਰ ਸਾਹਿਬ, ਕਰ ਇੰਨਾ ਜ਼ਿਆਦਾ ਮਹਿੰਗਾ ਕਰ ਦਿੱਤਾ ਹੈ। ਰੈਵਨਿਊ ਦਾ ਘੱਟ ਆਉਣਾ ਇੱਕ ਚਿੰਤਾ ਵਾਲੀ ਗੱਲ ਹੈ। ਸੋ, ਮੈਂ ਦੁਬਾਰਾ ਫਿਰ ਤੁਹਾਡੇ ਜ਼ਰੀਏ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇੱਕ-ਇੱਕ ਸ਼ਿਕਾਇਤ ਬਾਕਸ ਤਹਿਸੀਲਦਾਰ ਦਫਤਰ ਦੇ ਸਾਹਮਣੇ ਲਗਾਇਆ ਜਾਵੇ ਔਰ ਉਸ ਬਾਕਸ ਨੂੰ ਸਿਵਲ ਸੁਸਾਇਟੀ ਵਾਲਿਆਂ ਵੱਲੋਂ ਓਪਨ ਕੀਤਾ ਜਾਵੇ। ਉਸ ਨੂੰ ਕਿਸੇ ਅਫਸਰ ਵੱਲੋਂ ਨਾ ਖੋਲ੍ਹਿਆ ਜਾਵੇ। ਇਸ ਵਿੱਚ ਡੀ.ਸੀ. ਦੀ ਜ਼ਿੰਮੇਵਾਰੀ ਲਗਾ ਦਿਓ। ਤਿੰਨ ਮਹੀਨਿਆਂ ਦੇ ਵਿੱਚ ਉਸ ਨੂੰ ਇੱਕ ਵਾਰੀ ਖੋਲ੍ਹਿਆ ਜਾਵੇ। ਭਾਵੇਂ ਇੱਕ ਰੂਲਿੰਗ ਪਾਰਟੀ ਦਾ ਮੈਂਬਰ ਵੀ ਲਗਾ ਦਿਓ।ਤੁਸੀਂ ਦੇਖੋਗੇ ਕਿ ਜਿਹੜਾ ਰੈਵੇਨਿਊ ਹੈ, ਉਹ ਇੱਕ ਸਾਲ ਦੇ ਵਿੱਚ ਡਬਲ ਹੋ ਜਾਵੇਗਾ।

**ਮਾਨਯੋਗ ਸਪੀਕਰ:** ਇਹ ਤੁਸੀਂ ਦੱਸ ਦਿਓ ਕਿ ਤੁਸੀਂ ਇਸ ਬਿਲ ਦੇ ਹੱਕ ਵਿੱਚ ਹੋ ਜਾਂ ਖਿਲਾਫ ਹੋ?

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਹਾਂ ਜੀ, ਅਸੀਂ ਆਪਣੀ ਪਾਰਟੀ ਵੱਲੋਂ ਹੱਕ ਵਿੱਚ ਹੀ ਹਾਂ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

---

*** Expunged as ordered by the Chair.

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 22**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 22 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 22 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼** (1)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮਾਲ ਅਤੇ ਸੇਵਾਵਾਂ ਕਰ (ਸੋਧਨਾ) ਬਿਲ, 2020 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹਾਂ ਜੀ, ਢਿੱਲੋਂ ਜੀ ਤੁਸੀਂ ਕੁਝ ਕਹਿਣਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਜਿਹੜੇ ਮਤੇ ਇੱਥੇ ਲਿਆਂਦੇ ਜਾਂਦੇ ਹਨ, ਜੇਕਰ ਮਤਾ ਇੱਕ ਦਿਨ ਪਹਿਲਾਂ ਲਿਆ ਕੇ ਦੱਸਿਆ ਜਾਵੇ ਕਿ ਕੱਲ੍ਹ ਨੂੰ ਇਹ ਮਤੇ ਆਉਣੇ ਹਨ ਤਾਂ ਘੱਟੋ-ਘੱਟ ਅਸੀਂ ਸਟੱਡੀ ਤਾਂ ਕਰ ਸਕਦੇ ਹਾਂ। ਪਾਣੀ ਦਾ ਮਤਾ ਬਹੁਤ ਵਧੀਆ ਮਤਾ ਸੀ। ਜਿਹੜੇ ਅੱਗੇ ਵਾਸਤੇ ਮਤੇ ਲੈ ਕੇ ਆਉਣੇ ਹਨ ਉਸ ਦੇ ਬਾਰੇ ਇੱਕ ਦਿਨ ਪਹਿਲਾਂ ਸਾਨੂੰ ਦੱਸਿਆ ਜਾਵੇ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਦੱਸਿਆ ਹੈ ਕਿ ਜਿਹੜਾ ਵੀ ਰੂਲ ਹੈ, ਜਿਹੜਾ ਵੀ ਕਾਨੂੰਨ ਹੈ ਕਿ ਮਤਾ 15 ਦਿਨ ਪਹਿਲਾਂ ਆਉਣਾ ਚਾਹੀਦਾ ਹੈ ਔਰ ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਸਦਨ ਦੇ ਵਿੱਚ ਕੁਮਿਟਮੈਂਟ ਕੀਤੀ ਸੀ ਕਿ ਇਹ ਜਿੰਨੇ ਵੀ ਬਿਲ ਹਨ, ਉਹ 15 ਦਿਨ ਪਹਿਲਾਂ ਸਦਨ ਦੇ ਸਾਰੇ ਮੈਂਬਰਾਂ ਨੂੰ ਘਰ-ਘਰ ਤੱਕ ਪਹੁੰਚਾਇਆ ਕਰਾਂਗੇ। ਇਹ ਕੁਮਿਟਮੈਂਟ ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਸਦਨ ਦੇ ਵਿੱਚ ਕੀਤੀ ਸੀ। ਇਹ ਕੁਮਿਟਮੈਂਟ ਤੁਹਾਡੀ ਗੱਲ ਤੇ ਕੀਤੀ ਗਈ ਸੀ ਅਤੇ ਇਹ ਸਾਰੇ ਮੈਂਬਰ ਸਾਹਿਬਾਨ ਦੀ ਮੰਗ ਸੀ। ਲੇਕਿਨ ਦੋ ਘੰਟੇ ਪਹਿਲਾਂ ਬਿਲਾਂ ਦਾ ਆਉਣਾ ਅਤੇ ਫਿਰ ਇਸ ਤੇ ਜਿਹੜੀ ਪਾਜ਼ੀਟਿਵ ਡਿਸਕਸ਼ਨ ਹੋਣੀ ਹੈ, ਫਿਰ ਦੋ ਘੰਟੇ ਦੇ ਵਿੱਚ ਕੀ ਡਿਸਕਸ਼ਨ ਹੋਵੇਗਾ? ਇਹ ਬਹੁਤ ਮਾੜੀ ਗੱਲ ਹੈ। ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਸਦਨ ਵਿੱਚ ਇਸ ਗੱਲ ਦੀ ਐਸ਼ੋਰੈਂਸ ਦਿੱਤੀ ਸੀ। ਅੱਜ ਵੀ ਉਹ ਸਦਨ ਵਿੱਚ ਮੌਜੂਦ ਹਨ। ਇਨ੍ਹਾਂ ਨੇ ਸਦਨ ਦੇ ਵਿੱਚ ਕੁਮਿਟਮੈਂਟ ਕੀਤੀ ਸੀ, ਮੈਨੂੰ ਇਹ ਲੱਗਦਾ ਹੈ ਕਿ ਇਨ੍ਹਾਂ ਨੂੰ ਵੀ ਨਹੀਂ ਪਤਾ ਲੱਗਦਾ ਹੋਣਾ ਕਿ ਕੱਲ੍ਹ ਨੂੰ ਕਿਹੜਾ ਬਿਲ ਆ ਰਿਹਾ ਹੈ। ਸਰਕਾਰ ਘੰਟਾ ਪਹਿਲਾਂ ਬਿਲ ਲੈ ਕੇ ਆਉਂਦੀ ਹੈ, 15 ਮਿੰਟ ਪਹਿਲਾਂ ਬਿਲ ਲੈ ਕੇ ਆਉਂਦੀ ਹੈ। ਇਹ ਬਹੁਤ ਮਾੜੀ ਗੱਲ ਹੈ। ਸਪੀਕਰ ਸਾਹਿਬ, ਮੇਰੀ ਇਹੀ ਬੇਨਤੀ ਹੈ ਕਿ ਅੱਜ ਹਾਊਸ ਨੂੰ ਫਿਰ ਇੱਕ ਵਾਰ ਕੁਮਿਟਮੈਂਟ ਕਰਨ ਕਿ ਅਗਲੀ ਵਾਰ ਜਦੋਂ ਕੋਈ ਬਿਲ ਆਵੇਗਾ ਤਾ 15 ਦਿਨ ਪਹਿਲਾਂ ਸਾਰੇ ਮੈਂਬਰ ਸਾਹਿਬਾਨਾਂ ਨੂੰ ਘਰ-ਘਰ ਤੱਕ ਬਿਲ ਪਹੁੰਚਾਇਆ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਰ, ਇਹ ਹਾਊਸ ਅਚਾਨਕ ਹੀ ਬੁਲਾਉਣਾ ਪਿਆ ਕਿਉਂਕਿ ਜਿਹੜੀ ਪਾਰਲੀਮੈਂਟ ਵੱਲੋਂ constitutional ਐਸ.ਸੀ.ਐਸ.ਟੀ. ਅਮੈਂਡਮੈਂਟ ਹੋਈ ਹੈ, ਉਸ ਦੀ ਅਸੈਂਬਲੀ ਵੱਲੋਂ ਰੈਟੀਫਿਕੇਸ਼ਨ ਕਰਨੀ ਬਹੁਤ ਜ਼ਰੂਰੀ ਸੀ। ਇਸ ਕਰਕੇ ਹਾਊਸ ਨੂੰ ਜਲਦੀ ਵਿੱਚ ਬੁਲਾਉਣਾ

ਪਿਆ ਹੈ। ਮੈਂ ਐਸ਼ੋਅਰ ਕਰਦਾ ਹਾਂ ਕਿ ਜਿਹੜਾ ਫਰਵਰੀ ਵਿੱਚ ਸੈਸ਼ਨ ਆਵੇਗਾ ਤਾਂ ਉਸ ਵਿੱਚ ਬਿਲ ਪਹਿਲਾਂ ਹੀ ਆਇਆ ਕਰੇਗਾ।

**Mr. Speaker:** Thank you, thank you, thank you. ਹਾਂ ਜੀ, ਸੰਧੂ ਜੀ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੈਂ ਇੱਕ ਟਿੱਪਣੀ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਮਾਨਯੋਗ ਮੰਤਰੀ ਸਾਹਿਬ ਨੇ ਜਿਹੜਾ ਤੀਸਰਾ issue ਟੇਕ-ਅੱਪ ਕੀਤਾ ਸੀ ਕਿ ਕੁਝ ਨਿਯਮਾਂ ਨੂੰ ਮੁਅੱਤਲ ਕੀਤਾ ਜਾਂਦਾ ਹੈ। ਉਦੋਂ ਸਾਡੇ ਕਾਫੀ ਸਾਥੀਆਂ ਨੇ ਵਿਰੋਧ ਕੀਤਾ ਸੀ ਅਤੇ ਵਾਕ-ਆਊਟ ਵੀ ਹੋਇਆ। ਤੁਸੀਂ ਉਸ ਵੇਲੇ ਕਿਹਾ ਸੀ ਕਿ ਇਹ ਇੱਕ ਸਪੈਸ਼ਲ ਸੈਸ਼ਨ ਹੈ। ਇਹ ਸੰਵਿਧਾਨ ਦੇ ਵਿੱਚ ਆਰਟੀਕਲ 368 ਦੇ ਵਿੱਚ ਜਿਹੜੀ 126ਵੀਂ ਸੋਧ ਹੋਈ ਹੈ ਉਸ ਨੂੰ ਡਿਸਕਸ ਕਰਨ ਦੇ ਵਾਸਤੇ ਸੱਦਿਆ ਗਿਆ ਹੈ ਪਰ ਜੇ ਆਪਾਂ ਸਾਰੇ ਇਸ ਵੇਲੇ ਦਾ ਹਾਊਸ ਦਾ ਏਜੰਡਾ ਪੜ੍ਹੀਏ, ਲਿਸਟ ਆਫ ਬਿਜ਼ਨਸ ਪੜ੍ਹੀਏ ਤਾਂ ਸਪੀਕਰ ਸਾਹਿਬ, ਇਸ ਵਿੱਚ ਕਈ ਚੀਜ਼ਾਂ ਹੋਰ ਵੀ ਐਡ ਕੀਤੀਆਂ ਗਈਆਂ ਹਨ।

**ਮਾਨਯੋਗ ਸਪੀਕਰ :** ਉਸ ਵਿੱਚ ਇਹ ਹੈ ਕਿ ਅਸੀਂ ਸਰਕਾਰੀ ਕੰਮ ਕਰ ਸਕਦੇ ਹਾਂ।

**ਸ਼੍ਰੀ ਕੰਵਰ ਸੰਧੂ :** ਨਹੀਂ, ਸਪੀਕਰ ਸਾਹਿਬ। ਆਪਾਂ ਇਸ ਨੂੰ ਇੱਕ ਸਿਲੈਕਟਿਵ ਚੀਜ਼ ਕਿਉਂ ਯੂਜ਼ ਕਰਦੇ ਹਾਂ? ਇਸ ਵਿੱਚ ਪੁਅਇੰਟ ਇਹ ਹੈ ਕਿ ਇਹ ਸਾਲ ਦਾ ਪਹਿਲਾ ਸੈਸ਼ਨ ਹੈ ਤੇ ਗਵਰਨਰ ਐਡਰੈੱਸ ਹੋਣਾ ਲਾਜ਼ਮੀ ਹੁੰਦਾ ਹੈ। ਜੇ ਗਵਰਨਰ ਐਡਰੈੱਸ ਹੋ ਰਿਹਾ ਹੈ ਤਾਂ ਇਸ ਤੇ ਬਹਿਸ ਵੀ ਹੋਣੀ ਚਾਹੀਦੀ ਹੈ ਪਰ ਬਹਿਸ ਤਾਂ ਦੋ ਜਾਂ ਤਿੰਨ ਮਹੀਨੇ ਬਾਅਦ ਹੋਣੀ ਹੈ। ਇਸ ਤਰ੍ਹਾਂ ਸਪੀਕਰ ਸਾਹਿਬ, ਜੇ ਇਸ ਵਿੱਚ ਕਾਗਜ਼ਾਤ ਪੇਸ਼ ਹੋ ਸਕਦੇ ਹਨ, ਰਿਪੋਰਟਾਂ ਪੇਸ਼ ਹੋ ਸਕਦੀਆਂ ਹਨ, ਬਿਲ ਪਾਸ ਹੋ ਸਕਦੇ ਹਨ ਤਾਂ ਫੇਰ ਜੇ ਕੋਈ ਮੈਂਬਰ ਇਸ ਵਿੱਚ ਪ੍ਰਾਈਵੇਟ ਬਿਲ ਲਿਆਉਣਾ ਚਾਹੇ ਜਾਂ ਇਸ ਵਿੱਚ ਕਾਲ ਅਟੈਂਸ਼ਨ ਹੋ ਜਾਵੇ, ਜ਼ੀਰੋ ਆਵਰ ਹੋ ਜਾਵੇ ਤਾਂ ਇਸ ਵਿੱਚ ਕੀ ਇਤਰਾਜ਼ ਹੈ?

**ਮਾਨਯੋਗ ਸਪੀਕਰ :** ਹੁਣ ਇਹ ਸਟੇਜ ਲੰਘ ਗਈ ਹੈ। ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ ਮਤਾ ਪੇਸ਼ ਕਰੋ। ਇੱਕ ਮਿੰਟ, ਸਰਦਾਰ ਸ਼ਰਨਜੀਤ ਢਿੱਲੋਂ ਸਾਹਿਬ ਖੜ੍ਹੇ ਹਨ। ਸ਼੍ਰੀ ਅਮਨ ਅਰੋੜਾ ਜੀ, ਅਮਨ ਜੀ, ਤੁਸੀਂ ਹਰ ਵਾਰ ਇਸ ਤਰ੍ਹਾਂ ਨਾ ਕਰਿਆ ਕਰੋ। ਢਿੱਲੋਂ ਸਾਹਿਬ ਖੜ੍ਹੇ ਹਨ। (ਵਿਘਨ...ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਅਤੇ ਸ਼੍ਰੀ ਕੰਵਰ ਸੰਧੂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਅਸੀਂ ਕੰਮ ਰੋਕੂ ਮਤਾ ਲੈ ਕੇ ਆਏ ਸੀ। ਤੁਸੀਂ ਉਹ ਮਤਾ ਸਵੀਕਾਰ ਨਹੀਂ ਕੀਤਾ। ਦੇਖੋ ਜੀ, ਇਹ ਬੜਾ ਜ਼ਰੂਰੀ ਮਤਾ ਹੈ। ਇਹ 4300 ਕਰੋੜ ਰੁਪਏ ਦਾ

ਨੁਕਸਾਨ ਹੋਇਆ ਹੈ। ਸਰ, ਸਾਨੂੰ ਬਿਜਲੀ ਦੇ ਮੁੱਦੇ ਉੱਤੇ ਬਹਿਸ ਕਰ ਲੈਣ ਦਿਓ, ਇਸ ਨਾਲ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋ ਜਾਣਾ ਹੈ।

**ਮਾਨਯੋਗ ਸਪੀਕਰ :** ਤੁਹਾਨੂੰ ਚਿੱਠੀ ਆ ਗਈ ਹੈ? ਤੁਸੀਂ ਆਹ ਚਿੱਠੀ ਪੜ੍ਹ ਲਓ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਰ, ਚਿੱਠੀ ਮਿਲ ਗਈ ਹੈ। ਇਹ ਜ਼ਰੂਰੀ ਮਸਲਾ ਹੈ, ਇਸ ਤੇ ਬਹਿਸ ਹੋਣੀ ਚਾਹੀਦੀ ਹੈ। (ਵਿਘਨ)(ਸ਼ੋਰ)

---

**ਮਾਨਯੋਗ ਸਪੀਕਰ :** ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ ਮਤਾ ਪੇਸ਼ ਕਰੋ।

## OFFICIAL RESOLUTION REG. URGING THE CENTRE GOVT. TO REPEAL THE CAA TO AVOID ANY DISCRIMINATION ON THE BASIS OF RELIGION IN GRANTING CITIZENSHIP IN INDIA AND TO AMEND THE FORMS/DOCUMENTATION ASSOCIATED WITH THE NPR AND ONLY THEREAFTER UNDERTAKE WORK OF ENUMERATION UNDER NPR.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ-

"ਸੰਸਦ ਦੁਆਰਾ ਨਾਗਰਿਕਤਾ (ਸੋਧਨਾ) ਐਕਟ, 2019 (ਸੀ.ਏ.ਏ.) ਕਾਨੂੰਨ ਬਣਾਉਣ ਦੇ ਕਾਰਣ ਦੇਸ਼ ਭਰ ਵਿੱਚ ਵਿਆਪਕ ਤੌਰ ਤੇ ਵਿਰੋਧ ਦੇ ਨਾਲ-ਨਾਲ ਦੇਸ਼ ਵਿਆਪੀ ਗੁੱਸਾ ਅਤੇ ਸਮਾਜਿਕ ਅਰਾਜਕਤਾ ਫੈਲ ਗਈ ਹੈ। ਪੰਜਾਬ ਰਾਜ ਨੇ ਵੀ ਇਸ ਕਾਨੂੰਨ ਦੇ ਵਿਰੁੱਧ ਗਵਾਹੀ ਭਰੀ, ਜਿਸ ਵਿੱਚ ਸਮਾਜ ਦੇ ਸਾਰੇ ਫਿਰਕਿਆਂ ਨੇ ਇਸ ਵਿਰੁੱਧ ਲਾਮਬੰਦ ਹੋਕੇ ਸ਼ਾਂਤਮਈ ਢੰਗ ਨਾਲ ਮੁਜ਼ਾਹਰੇ ਕੀਤੇ।

ਸੀ.ਏ.ਏ ਧਰਮ ਨਿਰਪੱਖਤਾ ਦੇ ਢਾਂਚੇ ਨੂੰ ਅਸਵੀਕਾਰ ਕਰਨ ਦੀ ਮੰਗ ਕਰਦਾ ਹੈ ਜਿਸ ਉੱਤੇ ਸਾਡੇ ਭਾਰਤ ਦਾ ਸੰਵਿਧਾਨ ਆਧਾਰਿਤ ਹੈ। ਇਹ ਵੱਖਰੇਵਾਂ ਪੈਦਾ ਕਰਦਾ ਹੈ ਅਤੇ ਇੱਕ ਸੁਤੰਤਰ ਅਤੇ ਨਿਰਪੱਖ ਲੋਕਤੰਤਰ ਦੇ ਵਿਰੁੱਧ ਹੋਣ ਦੀ ਹਾਮੀ ਭਰਦਾ ਹੈ ਜੋ ਕਿ ਸਾਰਿਆਂ ਨੂੰ ਸਮਾਨਤਾ ਨਾਲ ਜੋੜ ਕੇ ਰੱਖਣ ਵਾਲਾ ਹੋਣਾ ਚਾਹੀਦਾ ਹੈ। ਇਸ ਦੇ ਨਾਲ-ਨਾਲ ਨਾਗਰਿਕਤਾ ਦੇਣ ਵਿੱਚ ਧਰਮ ਦੇ ਅਧਾਰ ਤੇ ਵਿਤਕਰਾ ਕਰਦਾ ਹੈ। ਇਸ ਦਾ ਇਹ ਖਦਸ਼ਾ ਹੈ ਕਿ ਸੀ.ਏ.ਏ. ਸਾਡੇ ਲੋਕਾਂ ਦੇ ਕੁਝ ਵਰਗਾਂ ਦੀ ਭਾਸ਼ਾਈ ਅਤੇ ਸੱਭਿਆਚਾਰਕ ਪਛਾਣ ਖਤਮ ਹੋਣ ਦੀ ਸੰਭਾਵਨਾ ਵੀ ਪੈਦਾ ਕਰਦਾ ਹੈ। ਸੀ.ਏ.ਏ. ਭਾਰਤ ਦੇ ਵਿਦੇਸ਼ੀ ਨਾਗਰਿਕ ਕਾਰਡ ਧਾਰਕਾਂ ਦੀ ਰਜਿਸਟਰੇਸ਼ਨ ਰੱਦ ਕਰਨ ਸਬੰਧੀ ਵੀ ਵਿਚਾਰ ਕਰਦਾ ਹੈ, ਜੇਕਰ ਉਹ ਕਿਸੇ ਕਾਨੂੰਨ ਦੀ ਉਲੰਘਣਾ ਕਰਦੇ ਹੋਣ।

ਸੀ.ਏ.ਏ. ਦਾ ਉਦੇਸ਼ ਧਰਮ ਦੇ ਆਧਾਰ ਤੇ ਪਰਵਾਸੀਆਂ ਵਿੱਚ ਵਖਰੇਵਾਂ ਪੈਦਾ ਕਰਨਾ ਹੈ, ਜਿਹੜਾ ਕਿ ਸੰਵਿਧਾਨ ਅਧੀਨ ਪ੍ਰਵਾਨ ਨਹੀਂ ਹੈ। ਇਹ ਸੰਵਿਧਾਨ ਦੇ ਅਨੁਛੇਦ 14 ਦੀ ਉਲੰਘਣਾ ਵੀ ਹੈ, ਜਿਹੜਾ ਕਿ ਸਾਰੇ ਵਿਅਕਤੀਆਂ ਨੂੰ ਕਾਨੂੰਨ ਅਧੀਨ ਸਮਾਨਤਾ ਦਾ ਅਧਿਕਾਰ ਅਤੇ ਬਰਾਬਰਤਾ ਦੀ ਸੁਰੱਖਿਆ ਦੀ ਗਾਰੰਟੀ ਦਿੰਦਾ ਹੈ।

ਸੀ.ਏ.ਏ ਹਿੰਦੂਆਂ, ਸਿੱਖਾਂ, ਬੋਧੀਆਂ, ਜੈਨੀਆਂ, ਪਾਰਸੀਆਂ ਅਤੇ ਇਸਾਈਆਂ ਜੋ 31 ਦਸੰਬਰ, 2014 ਤੋਂ ਪਹਿਲਾਂ ਭਾਰਤ ਵਿੱਚ ਪ੍ਰਵਾਸ ਕਰ ਗਏ ਸਨ, ਨੂੰ ਨਾਗਰਿਕਤਾ ਦੇਣ ਦੀ

ਵਿਵਸਥਾ ਕਰਦਾ ਹੈ, ਪ੍ਰੰਤੂ ਮੁਸਲਿਮ ਭਾਈਚਾਰੇ ਦੇ ਮੈਂਬਰਾਂ ਅਤੇ ਦੂਸਰੇ ਹੋਰ ਜਿਵੇਂ ਕਿ ਯਹੂਦੀਆਂ ਨੂੰ ਨਹੀਂ। ਸੀ.ਏ.ਏ. ਦੇ ਪਿੱਛੇ ਵਿਚਾਰਧਾਰਾ ਸੁਭਾਵਕ ਤੌਰ ਤੇ ਪੱਖਪਾਤੀ ਅਤੇ ਮਨੁੱਖਤਾਵਾਦ ਤੋਂ ਬਹੁਤ ਦੂਰ ਹੈ।

ਇਨ੍ਹਾਂ ਤੱਥਾਂ ਦੇ ਪਿਛੋਕੜ ਵਿਚ, ਇਹ ਸਪੱਸ਼ਟ ਹੈ ਕਿ ਸੀ.ਏ.ਏ. ਭਾਰਤ ਦੀ ਧਰਮ ਨਿਰਪੱਖ ਪਛਾਣ ਜੋ ਕਿ ਸਾਡੇ ਸੰਵਿਧਾਨ ਦੀ ਮੂਲ ਵਿਸ਼ੇਸ਼ਤਾ ਹੈ, ਦੀ ਉਲੰਘਣਾ ਕਰਦਾ ਹੈ। ਇਸ ਲਈ ਇਹ ਸਦਨ ਭਾਰਤ ਸਰਕਾਰ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਧਰਮ ਦੇ ਆਧਾਰ ਤੇ ਨਾਗਰਿਕਤਾ ਪ੍ਰਦਾਨ ਕਰਨ ਲਈ ਅਤੇ ਭਾਰਤ ਵਿਚ ਸਾਰੇ ਧਾਰਮਿਕ ਗਰੁੱਪਾਂ ਲਈ ਕਾਨੂੰਨ ਦੇ ਸਨਮੁੱਖ ਸਮਾਨਤਾ ਬਣਾਏ ਰੱਖਣ ਨੂੰ ਯਕੀਨੀ ਬਣਾਉਣ ਲਈ ਸੀ.ਏ.ਏ. ਨੂੰ ਮਨਸੂਖ ਕਰਨ ਲਈ ਅਨੁਰੋਧ ਕਰਨ ਦਾ ਮਤਾ ਪਕਾਉਂਦਾ ਹੈ।

ਨੈਸ਼ਨਲ ਰਜਿਸਟਰ ਆਫ ਸਿਟੀਜ਼ਨ (ਐਨ.ਆਰ.ਸੀ.) ਸਬੰਧੀ ਪੈਦਾ ਹੋਏ ਡਰ ਕਿ ਨੈਸ਼ਨਲ ਪਾਪੂਲੇਸ਼ਨ ਰਜਿਸਟਰ ਵਿਅਕਤੀਆਂ ਦੇ ਇਕ ਵਰਗ ਨੂੰ ਭਾਰਤੀ ਨਾਗਰਿਕਤਾ ਤੋਂ ਵਾਂਝੇ ਕਰਨ ਲਈ ਤਿਆਰ ਕੀਤੇ ਐਨ.ਆਰ.ਸੀ. ਦੇ ਰੂਪ ਵਿੱਚ ਇੱਕ ਸ਼ੁਰੂਆਤੀ ਕਦਮ ਅਤੇ ਸੀ.ਏ.ਏ. ਨੂੰ ਲਾਗੂ ਕਰਨਾ ਹੈ। ਇਹ ਸਦਨ ਹੋਰ ਮਤਾ ਪਕਾਉਂਦਾ ਹੈ ਕਿ ਕੇਂਦਰ ਸਰਕਾਰ ਨੂੰ ਲੋਕਾਂ ਦੇ ਦਿਮਾਗ ਵਿੱਚ ਅਜਿਹੇ ਖਦਸ਼ੇ ਨੂੰ ਘੱਟ ਕਰਨ ਲਈ ਐਨ.ਪੀ.ਆਰ. ਨਾਲ ਸਬੰਧਤ ਫਾਰਮ/ਦਸਤਾਵੇਜ਼ਾਂ ਦੀ ਸੋਧ ਕਰਨੀ ਚਾਹੀਦੀ ਹੈ ਅਤੇ ਇਸ ਤੋਂ ਬਾਅਦ ਹੀ ਐਨ.ਪੀ.ਆਰ. ਅਧੀਨ ਗਣਨਾ ਦਾ ਕੰਮ ਕਰਨਾ ਚਾਹੀਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ-

"ਸੰਸਦ ਦੁਆਰਾ ਨਾਗਰਿਕਤਾ (ਸੋਧਨਾ) ਐਕਟ, 2019 (ਸੀ.ਏ.ਏ.) ਕਾਨੂੰਨ ਬਣਾਉਣ ਦੇ ਕਾਰਣ ਦੇਸ਼ ਭਰ ਵਿੱਚ ਵਿਆਪਕ ਤੌਰ ਤੇ ਵਿਰੋਧ ਦੇ ਨਾਲ-ਨਾਲ ਦੇਸ਼ ਵਿਆਪੀ ਗੁੱਸਾ ਅਤੇ ਸਮਾਜਿਕ ਅਰਾਜਕਤਾ ਫੈਲ ਗਈ ਹੈ। ਪੰਜਾਬ ਰਾਜ ਨੇ ਵੀ ਇਸ ਕਾਨੂੰਨ ਦੇ ਵਿਰੁੱਧ ਗਵਾਹੀ ਭਰੀ, ਜਿਸ ਵਿੱਚ ਸਮਾਜ ਦੇ ਸਾਰੇ ਫਿਰਕਿਆਂ ਨੇ ਇਸ ਵਿਰੁੱਧ ਲਾਮਬੰਦ ਹੋਕੇ ਸ਼ਾਂਤਮਈ ਢੰਗ ਨਾਲ ਮੁਜ਼ਾਹਰੇ ਕੀਤੇ।

ਸੀ.ਏ.ਏ ਧਰਮ ਨਿਰਪੱਖਤਾ ਦੇ ਢਾਂਚੇ ਨੂੰ ਅਸਵੀਕਾਰ ਕਰਨ ਦੀ ਮੰਗ ਕਰਦਾ ਹੈ ਜਿਸ ਉੱਤੇ ਸਾਡੇ ਭਾਰਤ ਦਾ ਸੰਵਿਧਾਨ ਆਧਾਰਿਤ ਹੈ। ਇਹ ਵੱਖਰੇਵਾਂ ਪੈਦਾ ਕਰਦਾ ਹੈ ਅਤੇ ਇੱਕ ਸੁਤੰਤਰ ਅਤੇ ਨਿਰਪੱਖ ਲੋਕਤੰਤਰ ਦੇ ਵਿਰੁੱਧ ਹੋਣ ਦੀ ਹਾਮੀ ਭਰਦਾ ਹੈ ਜੋ ਕਿ ਸਾਰਿਆਂ ਨੂੰ ਸਮਾਨਤਾ ਨਾਲ ਜੋੜ ਕੇ ਰੱਖਣ ਵਾਲਾ ਹੋਣਾ ਚਾਹੀਦਾ ਹੈ। ਇਸ ਦੇ ਨਾਲ-ਨਾਲ ਨਾਗਰਿਕਤਾ ਦੇਣ ਵਿੱਚ ਧਰਮ ਦੇ ਅਧਾਰ ਤੇ ਵਿਤਕਰਾ ਕਰਦਾ ਹੈ। ਇਸ ਦਾ ਇਹ ਖਦਸ਼ਾ ਹੈ ਕਿ ਸੀ.ਏ.ਏ. ਸਾਡੇ ਲੋਕਾਂ ਦੇ ਕੁਝ ਵਰਗਾਂ ਦੀ ਭਾਸ਼ਾਈ ਅਤੇ ਸੱਭਿਆਚਾਰਕ ਪਛਾਣ ਖਤਮ ਹੋਣ ਦੀ ਸੰਭਾਵਨਾ ਵੀ ਪੈਦਾ ਕਰਦਾ ਹੈ। ਸੀ.ਏ.ਏ. ਭਾਰਤ ਦੇ ਵਿਦੇਸ਼ੀ ਨਾਗਰਿਕ ਕਾਰਡ ਧਾਰਕਾਂ ਦੀ ਰਜਿਸਟਰੇਸ਼ਨ ਰੱਦ ਕਰਨ ਸਬੰਧੀ ਵੀ ਵਿਚਾਰ ਕਰਦਾ ਹੈ, ਜੇਕਰ ਉਹ ਕਿਸੇ ਕਾਨੂੰਨ ਦੀ ਉਲੰਘਣਾ ਕਰਦੇ ਹੋਣ।

ਸੀ.ਏ.ਏ. ਦਾ ਉਦੇਸ਼ ਧਰਮ ਦੇ ਆਧਾਰ ਤੇ ਪਰਵਾਸੀਆਂ ਵਿੱਚ ਵਖਰੇਵਾਂ ਪੈਦਾ ਕਰਨਾ ਹੈ, ਜਿਹੜਾ ਕਿ ਸੰਵਿਧਾਨ ਅਧੀਨ ਪ੍ਰਵਾਨ ਨਹੀਂ ਹੈ। ਇਹ ਸੰਵਿਧਾਨ ਦੇ ਅਨੁਛੇਦ 14 ਦੀ ਉਲੰਘਣਾ ਵੀ ਹੈ, ਜਿਹੜਾ ਕਿ ਸਾਰੇ ਵਿਅਕਤੀਆਂ ਨੂੰ ਕਾਨੂੰਨ ਅਧੀਨ ਸਮਾਨਤਾ ਦਾ ਅਧਿਕਾਰ ਅਤੇ ਬਰਾਬਰਤਾ ਦੀ ਸੁਰੱਖਿਆ ਦੀ ਗਾਰੰਟੀ ਦਿੰਦਾ ਹੈ।

ਸੀ.ਏ.ਏ ਹਿੰਦੂਆਂ, ਸਿੱਖਾਂ, ਬੋਧੀਆਂ, ਜੈਨੀਆਂ, ਪਾਰਸੀਆਂ ਅਤੇ ਇਸਾਈਆਂ ਜੋ 31 ਦਸੰਬਰ, 2014 ਤੋਂ ਪਹਿਲਾਂ ਭਾਰਤ ਵਿੱਚ ਪ੍ਰਵਾਸ ਕਰ ਗਏ ਸਨ, ਨੂੰ ਨਾਗਰਿਕਤਾ ਦੇਣ ਦੀ ਵਿਵਸਥਾ ਕਰਦਾ ਹੈ, ਪ੍ਰੰਤੂ ਮੁਸਲਿਮ ਭਾਈਚਾਰੇ ਦੇ ਮੈਂਬਰਾਂ ਅਤੇ ਦੂਸਰੇ ਹੋਰ ਜਿਵੇਂ ਕਿ ਯਹੂਦੀਆਂ ਨੂੰ ਨਹੀਂ। ਸੀ.ਏ.ਏ. ਦੇ ਪਿੱਛੇ ਵਿਚਾਰਧਾਰਾ ਸੁਭਾਵਕ ਤੌਰ ਤੇ ਪੱਖਪਾਤੀ ਅਤੇ ਮਨੁੱਖਤਾਵਾਦ ਤੋਂ ਬਹੁਤ ਦੂਰ ਹੈ।

ਇਨ੍ਹਾਂ ਤੱਥਾਂ ਦੇ ਪਿਛੋਕੜ ਵਿਚ, ਇਹ ਸਪੱਸ਼ਟ ਹੈ ਕਿ ਸੀ.ਏ.ਏ. ਭਾਰਤ ਦੀ ਧਰਮ ਨਿਰਪੱਖ ਪਛਾਣ ਜੋ ਕਿ ਸਾਡੇ ਸੰਵਿਧਾਨ ਦੀ ਮੂਲ ਵਿਸ਼ੇਸ਼ਤਾ ਹੈ, ਦੀ ਉਲੰਘਣਾ ਕਰਦਾ ਹੈ। ਇਸ ਲਈ ਇਹ ਸਦਨ ਭਾਰਤ ਸਰਕਾਰ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਧਰਮ ਦੇ ਆਧਾਰ ਤੇ ਨਾਗਰਿਕਤਾ ਪ੍ਰਦਾਨ ਕਰਨ ਲਈ ਅਤੇ ਭਾਰਤ ਵਿਚ ਸਾਰੇ ਧਾਰਮਿਕ ਗਰੁੱਪਾਂ ਲਈ ਕਾਨੂੰਨ ਦੇ ਸਨਮੁੱਖ ਸਮਾਨਤਾ ਬਣਾਏ ਰੱਖਣ ਨੂੰ ਯਕੀਨੀ ਬਣਾਉਣ ਲਈ ਸੀ.ਏ.ਏ. ਨੂੰ ਮਨਸੂਖ ਕਰਨ ਲਈ ਅਨੁਰੋਧ ਕਰਨ ਦਾ ਮਤਾ ਪਕਾਉਂਦਾ ਹੈ।

ਨੈਸ਼ਨਲ ਰਜਿਸਟਰ ਆਫ ਸਿਟੀਜ਼ਨ (ਐਨ.ਆਰ.ਸੀ.) ਸਬੰਧੀ ਪੈਦਾ ਹੋਏ ਡਰ ਕਿ ਨੈਸ਼ਨਲ ਪਾਪੂਲੇਸ਼ਨ ਰਜਿਸਟਰ ਵਿਅਕਤੀਆਂ ਦੇ ਇਕ ਵਰਗ ਨੂੰ ਭਾਰਤੀ ਨਾਗਰਿਕਤਾ ਤੋਂ ਵਾਂਝੇ ਕਰਨ ਲਈ ਤਿਆਰ ਕੀਤੇ ਐਨ.ਆਰ.ਸੀ. ਦੇ ਰੂਪ ਵਿੱਚ ਇੱਕ ਸ਼ੁਰੂਆਤੀ ਕਦਮ ਅਤੇ ਸੀ.ਏ.ਏ. ਨੂੰ ਲਾਗੂ ਕਰਨਾ ਹੈ। ਇਹ ਸਦਨ ਹੋਰ ਮਤਾ ਪਕਾਉਂਦਾ ਹੈ ਕਿ ਕੇਂਦਰ ਸਰਕਾਰ ਨੂੰ ਲੋਕਾਂ ਦੇ ਦਿਮਾਗ ਵਿੱਚ ਅਜਿਹੇ ਖਦਸ਼ੇ ਨੂੰ ਘੱਟ ਕਰਨ ਲਈ ਐਨ.ਪੀ.ਆਰ. ਨਾਲ ਸਬੰਧਤ ਫਾਰਮ/ਦਸਤਾਵੇਜ਼ਾਂ ਦੀ ਸੋਧ ਕਰਨੀ ਚਾਹੀਦੀ ਹੈ ਅਤੇ ਇਸ ਤੋਂ ਬਾਅਦ ਹੀ ਐਨ.ਪੀ.ਆਰ. ਅਧੀਨ ਗਣਨਾ ਦਾ ਕੰਮ ਕਰਨਾ ਚਾਹੀਦਾ ਹੈ।"

ਸਰਦਾਰ ਮਨਪ੍ਰੀਤ ਸਿੰਘ ਜੀ, ਕੀ ਪਹਿਲਾਂ ਤੁਸੀਂ ਬੋਲੋਗੇ?

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਹਾਂ ਜੀ। ਸਪੀਕਰ ਸਾਹਿਬ, ਤੁਹਾਡੀਆਂ ਮੁਹੱਬਤਾਂ ਲਈ ਸ਼ੁਕਰੀਆ ਕਿ ਤੁਸੀਂ ਇਸ ਅਹਿਮ ਰੈਜ਼ੋਲਿਊਸ਼ਨ ਉਤੇ ਮੈਨੂੰ ਆਪਣੀ ਪਾਰਟੀ ਦਾ ਨੁਕਤੇ-ਨਜ਼ਰ ਬਿਆਨ ਕਰਨ ਦਾ ਮੌਕਾ ਦਿੱਤਾ ਹੈ। ਇਹ ਇਕੱਲਾ ਪਾਰਟੀ ਦਾ ਹੀ ਨੁਕਤਾ ਨਜ਼ਰ ਨਹੀਂ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਅਸੀਂ ਤਮਾਮ ਪੰਜਾਬੀਆਂ ਦਾ ਜੋ ਮੋਖਫ ਹੈ, ਅੱਜ ਉਹ ਇਸ ਸਦਨ ਵਿਚ ਬਿਆਨ ਹੋ ਰਿਹਾ ਹੈ । ਸਰ, ਹਿੰਦੁਸਤਾਨ ਜਿਹੜਾ ਹੈ, ਇਹ ਗੰਗਾ ਯਮੁਨਾ ਤਹਿਜੀਬ ਦਾ ਗੇਵਾਰਾ ਹੈ ਪਰ ਇਸ ਵਿੱਚ ਇੱਕ ਦਰਿਆ ਸਿੰਧ ਦੀ ਵੀ ਤਹਿਜ਼ੀਬ ਹੈ ਜਿਸ ਦਾ ਪੰਜਾਬ ਪ੍ਰਤੀਕ ਹੈ । ਸਪੀਕਰ ਸਾਹਿਬ, ਚਾਰ ਦਿਨ ਪਹਿਲਾਂ ਲੋਹੜੀ ਦਾ ਤਿਉਹਾਰ ਸੀ ਔਰ ਲੋਹੜੀ ਦਾ ਤਿਉਹਾਰ ਜਿਹੜਾ ਹੈ ਇਹ ਦੁੱਲਾ ਭੱਟੀ ਦੇ ਨਾਂ ਨਾਲ ਮੁਨਸਲਿਕ ਹੈ, ਬੱਚੇ ਗੀਤ ਗਾਉਂਦੇ ਹਨ ''ਸੁੰਦਰ ਮੁੰਦਰੀਏ ਤੇਰਾ ਕੌਣ ਵਿਚਾਰਾ ''। ਇਹ ਸੁੰਦਰ ਤੇ ਮੁੰਦਰੀ ਦੋ ਪੰਜਾਬ ਦੀਆਂ ਲੜਕੀਆਂ ਸਨ, ਹਿੰਦੂ ਲੜਕੀਆਂ ਸਨ ਅਤੇ ਇਹ ਜਿਹੜਾ ਦੁੱਲਾ ਭੱਟੀ ਹੈ, ਭੱਟੀ ਰਾਜਪੂਤ ਸੀ । ਪੰਜਾਬ ਦੀ ਧਰਤੀ ਵਿੱਚ ਇਕ ਜਾਦੂ ਹੈ, ਇਸ ਧਰਤੀ ਨੂੰ ਇਕ ਵਰ ਮਿਲਿਆ ਹੈ, ਇਸ ਦੇ ਪਾਣੀ ਵਿੱਚ ਇਕ ਸਰੂਰ ਹੈ ਕਿ ਇਸ ਧਰਤੀ ਦੇ ਲੋਕ ਬੇਇਨਸਾਫੀ ਪਸੰਦ ਨਹੀਂ ਕਰਦੇ। ਇਸ ਧਰਤੀ ਨੂੰ ਇਹ ਵੀ ਵਰ ਮਿਲਿਆ ਹੈ ਕਿ ਇਸ ਧਰਤੀ ਤੇ ਸੱਚੇ ਦਿਲੋਂ ਕੋਈ ਕੂਕ ਮਾਰ ਦੇਵੇ ਤਾਂ ਧਰਤੀ ਉਸ ਦੀ ਕੂਕ ਜ਼ਰੂਰ ਸੁਣਦੀ

ਹੈ। ਇਸ ਕਰਕੇ ਜੋ ਕਾਂਗਰਸ ਪਾਰਟੀ ਦਾ ਨੁਕਤੇ ਨਜ਼ਰ ਹੈ, ਜੋ ਪੰਜਾਬ ਦੇ ਲੋਕਾਂ ਦਾ ਮੁਅੱਕਿਫ਼ ਹੈ, ਉਹ ਇਹ ਹੈ ਕਿ ਜਿਹੜਾ CAA ਦਾ ਕਾਨੂੰਨ ਲਿਆਂਦਾ ਗਿਆ ਹੈ, ਇਹ ਹਿੰਦੁਸਤਾਨ ਵਿੱਚ ਜਿਹੜੇ ਹਜ਼ਾਰਾਂ ਸਾਲਾਂ ਤੋਂ ਲੱਖਾਂ ਕਿਸਮ ਦੇ ਫੁੱਲ ਇਸ ਬਗੀਚੇ ਵਿੱਚ ਅਬਾਦ ਹਨ, ਹਿੰਦੁਸਤਾਨ ਦੇ ਉਨ੍ਹਾਂ ਲੋਕਾਂ ਵਿੱਚ ਇਕ ਦਰਾੜ ਪੈਦਾ ਕਰੇਗਾ। ਸਪੀਕਰ ਸਾਹਿਬ, ਇਹ ਜਿਹੜਾ ਸਾਲ ਗੁਜ਼ਰਿਆ ਹੈ, ਇਸ ਨੂੰ ਜਲ੍ਹਿਆਂਵਾਲਾ ਬਾਗ ਦੀ ਸ਼ਤਾਬਦੀ ਵਾਸਤੇ commemorate ਕੀਤਾ ਹੈ, ਉਸ ਨੂੰ ਯਾਦ ਕੀਤਾ ਹੈ। ਮੈਂ ਇਹ ਤਾਮੀਰ ਤਾਂ ਬੰਨ੍ਹ ਰਿਹਾ ਹਾਂ ਕਿ ਪੰਜਾਬ ਦਾ background ਕੀ ਹੈ? ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸਾਲ 1919 ਵਿੱਚ, ਅੱਜ ਤੋਂ 100 ਸਾਲ ਪਹਿਲਾਂ ਜਦੋਂ ਅੰਮ੍ਰਿਤਸਰ ਵਿੱਚ ਰਾਮ ਨੌਮੀ ਦਾ ਤਿਉਹਾਰ ਆਇਆ ਤਾਂ ਮਿੱਠੇ ਪਾਣੀ ਦੀ ਛਬੀਲਾਂ ਮੁਸਲਮਾਨਾਂ ਨੇ ਲਗਾਈਆਂ। ਸਪੀਕਰ ਸਾਹਿਬ, ਡਾਕਟਰ ਸੱਤਪਾਲ ਜਿਹੜੇ ਕਿ ਪੰਜਾਬ ਦੇ ਸਪੀਕਰ ਰਹੇ ਹਨ, ਜਿਹੜੀ ਕੁਰਸੀ ਤੇ ਅੱਜ ਜਨਾਬ ਬੈਠੇ ਹਨ, ਉਥੇ ਕਿਸੇ ਵੇਲੇ ਡਾਕਟਰ ਸੱਤਪਾਲ ਬੈਠਦੇ ਸਨ। ਜਿਹੜਾ Rowlett Act ਬਣਿਆ ਸੀ, ਉਸ ਦੇ ਵਿਰੋਧ ਵਿੱਚ ਜਲ੍ਹਿਆਂਵਾਲਾ ਬਾਗ ਵਿਖੇ ਮੁਜ਼ਾਹਰੇ ਹੋ ਰਹੇ ਸਨ ਅਤੇ ਡਾਕਟਰ ਸੱਤਪਾਲ ਦੇ ਸਿਆਸੀ ਜਲਸੇ ਅੰਮ੍ਰਿਤਸਰ ਦੀਆਂ ਮਸੀਤਾਂ ਵਿੱਚ ਹੁੰਦੇ ਸਨ। ਇਹ ਜਿਹੜਾ ਪੰਜਾਬ ਵਿੱਚ ਭਾਈਚਾਰਾ ਹੈ, ਚਾਹੇ ਉਹ ਕਿਸੇ ਵੀ ਮਜ਼ਹਬ, ਧਰਮ, ਨਸਲ, ਰੰਗ, ਇਲਾਕਾ, ਜ਼ੁਬਾਨ ਹੋਵੇ, ਪੰਜਾਬ ਦੀ ਧਰਤੀ ਨੇ ਇਸ ਦਾ ਕਿਤੇ ਵੀ ਤਾਅਸੁਬ ਨਹੀਂ ਕੀਤਾ।

ਸਪੀਕਰ ਸਾਹਿਬ, ਜਿਹੜੀ ਹਿੰਦੁਸਤਾਨ ਵਿੱਚ ਮੁਸਲਿਮ ਲੀਗ ਸੀ ਉਹ ਮੁਸਲਮਾਨਾਂ ਵਾਸਤੇ ਅਲੱਗ ਖਿੱਤੇ ਦੀ ਪੈਰਵਾਈ ਕਰ ਰਹੀ ਸੀ। ਪੰਜਾਬ ਵਿੱਚ 65% ਅਬਾਦੀ ਮੁਸਲਮਾਨਾਂ ਦੀ ਸੀ। ਸਪੀਕਰ ਸਾਹਿਬ, ਤੁਹਾਨੂੰ ਤਾਅਜ਼ੁੱਬ ਹੋਵੇਗਾ ਕਿ 1937 ਤੋਂ ਲੈ ਕੇ 1946 ਤੱਕ ਪੰਜਾਬ ਦੀ ਅਸੈਂਬਲੀ ਵਿੱਚ ਮੁਸਲਿਮ ਲੀਗ ਪਾਰਟੀ ਦੇ 175 ਐਮ.ਐਲ.ਏਜ਼ ਵਿਚੋਂ ਸਿਰਫ ਇੱਕ ਐਮ.ਐਲ.ਏ. ਸੀ। ਫਿਰਕਾਪ੍ਰਸਤੀ ਦੀ ਸਿਆਸਤ ਦੀ ਇਹ ਸੋਚ ਦਰਿਆ ਸਿੰਧ ਦੀ ਧਰਤੀ ਵਿਚੋਂ, ਪੰਜਾਬ ਵਿਚੋਂ ਕਿਤੋਂ ਵੀ ਪੈਦਾ ਨਹੀਂ ਹੋਈ। ਮਾਰਚ, 1947 ਵਿੱਚ ਉਸ ਵੇਲੇ ਪੰਜਾਬ ਦੇ ਚੀਫ ਮਨਿਸਟਰ ਸਰ ਖਿਜ਼ਰ ਹਯਾਤ ਟਿਵਾਣਾ ਨੇ ਆਪਣੀ ਅਸੈਂਬਲੀ ਵਿੱਚ ਬਿਆਨ ਦਿੱਤਾ ਕਿ Pakistan over my dead body. ਮੇਰੀ ਲਾਸ਼ ਉੱਪਰ ਪਾਕਿਸਤਾਨ ਬਣੇਗਾ। ਪੰਜਾਬ ਵਿੱਚ ਪਾਕਿਸਤਾਨ ਨਹੀਂ ਬਣਨ ਦੇਣਾ। ਪੰਜਾਬ ਨੇ ਤਾਂ ਕਦੇ ਇਹ ਮੰਗ ਵੀ ਨਹੀਂ ਕੀਤੀ। ਹੈਰਤ ਵੀ ਗੱਲ ਇਹ ਹੈ ਕਿ ਜਦੋਂ ਮੁਲਕ ਨੂੰ ਅਤੇ ਪੰਜਾਬ ਨੂੰ ਤਕਸੀਮ ਕੀਤਾ ਗਿਆ ਤਾਂ 1947 ਵਿੱਚ ਪੰਜਾਬ ਕਾਂਗਰਸ ਪਾਰਟੀ ਦੇ ਪ੍ਰਧਾਨ ਸੈਫੂਦੀਨ ਕਿਚਲੂ ਸਨ। ਸਪੀਕਰ ਸਾਹਿਬ, ਮੈਂ ਇਹ ਤਾਮੀਰ ਇਸ ਰੈਜ਼ੋਲਿਊਸ਼ਨ ਤੇ ਇਸ ਵਾਸਤੇ ਬੰਨ੍ਹੀ ਹੈ ਕਿ ਸਾਨੂੰ ਆਪਣੇ ਬਜ਼ੁਰਗਾਂ ਦੇ ਨਕਸ਼ੇ-ਕਦਮ ਤੇ ਚੱਲਣ ਦੀ ਜੁਅੱਰਤ ਰੱਖਣੀ ਚਾਹੀਦੀ ਹੈ। ਹਾਲਾਂਕਿ ਤਕਸੀਮ ਨਹੀਂ ਮੰਗੀ ਸੀ, ਇਹ ਹਿੰਦੁਸਤਾਨ ਦੀ ਤਕਸੀਮ ਨਹੀਂ ਹੋਈ ਸੀ, ਪੰਜਾਬ ਦੀ ਤਕਸੀਮ ਹੋਈ ਸੀ ਅਤੇ ਦਸ ਲੱਖ ਬੰਦਾ ਇਸ ਪੰਜਾਬ ਦੀ ਧਰਤੀ ਤੇ ਕਤਲ ਹੋਇਆ।ਸਪੀਕਰ ਸਾਹਿਬ, ਇਸ ਕਰਕੇ ਇਹ ਲਾਜ਼ਮੀ ਸੀ ਕਿ ਇਹ ਜਿਹੜਾ ਰੈਜੋਲਿਊਸ਼ਨ ਅਸੀਂ ਅੱਜ ਲੈ ਕੇ ਆ ਰਹੇ ਹਾਂ, ਜਿਹੜਾ ਹੋ

ਸਕਦਾ ਹੈ ਕਿ ਹਿੰਦੁਸਤਾਨ ਦੇ ਲੋਕਾਂ ਵਿੱਚ ਦਰਾੜ ਪਾ ਦੇਵੇ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਸ਼ਾਇਦ ਇਹ ਪਤਾ ਨਾ ਹੋਵੇ , ਇਸ ਲਈ ਪੰਜਾਬ ਦੀ ਧਰਤੀ ਤੋਂ ਇਹ ਅਵਾਜ਼ ਜਾਣੀ ਚਾਹੀਦੀ ਹੈ ਕਿਉਂਕਿ ਅਸੀਂ ਇਸ ਦੀ ਕੀਮਤ ਅਦਾ ਕਰ ਚੁੱਕੇ ਹਾਂ। ਸਪੀਕਰ ਸਾਹਿਬ, ਇਹ ਜਿਹੜੀ ਪੰਜਾਬ ਦੀ ਧਰਤੀ ਤੋਂ ਅਵਾਜ਼, ਪੰਡਿਤ ਰਾਮ ਪ੍ਰਸ਼ਾਦ ਬਿਸਮਿਲ ਜਿਹੜੇ ਕਿ ਬੜੇ ਵੱਡੇ ਦੇਸ਼ ਭਗਤ ਹੋਏ ਹਨ। ਆਪ ਨੇ ਫੁਰਮਾਇਆ ਸੀ ਕਿ:

*ਮਿਟ ਗਿਆ ਜਬ ਮਿਟਨੇ ਵਾਲਾ, ਫਿਰ ਸਲਾਮ ਆਯਾ ਤੋ ਕਯਾ?*
*ਦਿਲ ਕੀ ਬਰਬਾਦੀ ਕੇ ਬਾਦ, ਫਿਰ ਪਯਾਮ ਆਯਾ ਤੋ ਕਯਾ?*

ਸਪੀਕਰ ਸਾਹਿਬ, ਜੇ ਇਹ ਐਕਟ ਹਿੰਦੁਸਤਾਨ ਦੇ ਵਿੱਚ ਨਾਫਿਜ਼ ਹੋ ਗਿਆ, ਫਿਰ ਤਾਂ ਪੰਡਿਤ ਜੀ ਦੀ ਗੱਲ ਸਹੀ ਹੋਵੇਗੀ ਕਿ ਜੇ ਇੱਕ ਵਾਰ ਬਰਬਾਦ ਹੀ ਹੋ ਗਏ ਤਾਂ ਫਿਰ ਭਾਵੇਂ ਸਲਾਮ ਆਇਆ ਜਾਂ ਨਾ ਆਇਆ, ਇਸ ਦਾ ਕੋਈ ਫਾਇਦਾ ਨਹੀਂ ਹੋਣਾ। ਸਪੀਕਰ ਸਾਹਿਬ, ਇਸ ਬਿਲ ਦੇ ਬਾਰੇ ਕਾਂਗਰਸ ਪਾਰਟੀ ਦੇ ਇਤਰਾਜ਼ਾਤ ਕੀ ਹਨ? ਅਸੀਂ ਕਿਸੇ ਵੀ ਜੋ ਸ਼ਰਨਾਰਥੀ ਹੈ, ਪਨਾਹਗੁਜ਼ੀਰ ਹੈ, ਇਹ ਹਿੰਦੁਸਤਾਨ ਦੀ ਜਿਹੜੀ ਧਰਤੀ ਹੈ, ਇਸ ਦਾ ਦਿਲ ਤਾਂ ਬੜਾ ਵਸੀਹ ਹੈ, ਇਹ ਹਮੇਸ਼ਾ ਆਪਣੀ ਗੋਦ ਵਿੱਚ ਲੋਕਾਂ ਨੂੰ ਸਮਾ ਲੈਂਦੀ ਹੈ। ਇਸ ਧਰਤੀ ਤੇ ਤੁਰਕ ਵੀ ਆਏ, ਅਫਗਾਨਿਸਤਾਨੀ ਵੀ ਆਏ, ਇਥੇ ਹੂਣ ਵੀ ਆਏ, ਇੱਥੇ ਫਾਰਸੀ ਅਤੇ ਆਰੀਅਨ ਵੀ ਆਏ। ਇਹ ਧਰਤੀ ਤਾਂ ਆਪਣੀ ਗੋਦੀ ਵਿੱਚ ਸਭ ਨੂੰ ਸਮਾ ਲੈਂਦੀ ਹੈ। ਕਾਂਗਰਸ ਪਾਰਟੀ ਦਾ ਇਤਰਾਜ਼ਾਤ ਇਹ ਹੈ ਕਿ ਇਸ ਦੀ ਜਿਹੜੀ ਕੱਟ ਆਫ ਡੇਟ ਹੈ, ਉਹ ਦਸੰਬਰ 31, 2014 ਹੈ ਔਰ ਜੋ ਲੋਕ 31 ਦਸੰਬਰ, 2014 ਤੱਕ ਹਿੰਦੁਸਤਾਨ ਵਿੱਚ ਦਾਖ਼ਲ ਹੋ ਚੁੱਕੇ ਹਨ, ਉਨ੍ਹਾਂ ਨੂੰ ਅਫਗਾਨਿਸਤਾਨ, ਪਾਕਿਸਤਾਨ ਅਤੇ ਬੰਗਲਾ ਦੇਸ਼, ਇਨ੍ਹਾਂ ਤਿੰਨ ਮੁਲਕਾਂ ਨੂੰ ਔਰ ਤਿੰਨ ਮਜ਼ਹਬਾਂ ਦੇ ਲੋਕ, ਹਿੰਦੂ, ਸਿੱਖ, ਜੈਨ, ਬੋਧ, ਪਾਰਸੀ ਤੇ ਇਸਾਈ ਧਰਮ ਦੇ ਲੋਕ, ਜਿਹੜੇ 31 ਦਸੰਬਰ, 2014 ਵਿੱਚ ਦਾਖਲ ਹੋ ਗਏ ਹਨ, ਇਨ੍ਹਾਂ ਨੂੰ ਇਸ ਮੁਲਕ ਦੀ ਸ਼ਹਿਰੀਅਤ ਮਿਲ ਸਕਦੀ ਹੈ । ਕਾਂਗਰਸ ਪਾਰਟੀ ਦਾ ਇਨ੍ਹਾਂ ਲੋਕਾਂ ਨੂੰ ਦਾਖ਼ਲ ਕਰਨ ਸਬੰਧੀ ਕੋਈ ਇਤਰਾਜ਼ ਨਹੀਂ ਹੈ, ਕਾਂਗਰਸ ਪਾਰਟੀ ਦਾ ਜਿਹੜਾ ਇਤਰਾਜ਼ ਹੈ, ਉਹ ਇਸ ਗੱਲ ਦਾ ਹੈ ਕਿ ਜਿਹੜੇ ਲੋਕ ਸ੍ਰੀ ਲੰਕਾ ਦੇ ਹਨ, ਬਰਮਾ ਤੋਂ ਆਏ ਹਨ, ਭੂਟਾਨ ਤੋਂ ਆਏ ਹਨ, ਇਨ੍ਹਾਂ ਨੂੰ ਇਸ ਦੇ ਵਿਚੋਂ ਕਿਉਂ ਵਾਂਝੇ ਰੱਖਿਆ ਗਿਆ ਹੈ? ਜਿਹੜੇ ਛੇ ਧਰਮ ਹਨ, ਉਹ ਤਾਂ ਕਬੂਲ ਕਰ ਲਏ ਪਰ ਇਸ ਦੇ ਵਿਚੋਂ ਮੁਸਲਮਾਨਾਂ ਨੂੰ ਕਿਉਂ ਬੇਦਖਲ ਕੀਤਾ ਗਿਆ ਹੈ? ਸਪੀਕਰ ਸਾਹਿਬ, ਸਾਨੂੰ ਇਹ ਵੀ ਇਤਰਾਜ਼ ਹੈ ਕਿ ਜੇ ਤੁਸੀਂ ਇੰਡੀਅਨ ਸਬ-ਕੰਟੀਨੈਂਟ, ਜਿਸ ਨੂੰ ਬਰ੍ਹੇ ਸ਼ਗੀਰ ਕਹਿੰਦੇ ਹਨ, ਬਰ੍ਹੇ ਸ਼ਗੀਰ ਦੇ ਵਿਚ ਸਭ ਤੋਂ ਜ਼ਿਆਦਾ ਤਸ਼ੱਦਦ ਕਿਹੜੀਆਂ ਮਾਇਨਾਰਟੀਜ਼ ਤੇ ਹੋ ਰਿਹਾ ਹੈ? ਉਹ ਜਿਹੜੇ ਸ੍ਰੀ ਲੰਕਾ ਦੇ ਵਿੱਚ ਤਾਮਿਲ ਹਨ, ਤਾਮਿਲ ਦੇ ਵਿੱਚ ਮੁਸਲਮਾਨ ਵੀ ਹਨ ਅਤੇ ਹਿੰਦੂ ਵੀ ਹਨ। ਐਕਚੂਅਲੀ ਅਕਰਸ਼ੀਅਤ ਹਿੰਦੂਆਂ ਦੀ ਹੈ। ਇਹੀ ਬਿਲ ਜਿਹੜਾ ਹੈ, ਇਹ ਪਾਕਿਸਤਾਨੀ ਹਿੰਦੂਆਂ ਨੂੰ ਤਾਂ ਇੱਥੋਂ ਦੀ ਸ਼ਹਿਰੀਅਤ ਦੇਣ

ਲਈ ਤਿਆਰ ਹੈ, ਪਰ ਜਿਹੜੇ ਤਾਮਿਲ ਹਿੰਦੂ ਹਨ, ਕਾਂਗਰਸ ਪਾਰਟੀ ਕਹਿ ਰਹੀ ਹੈ ਕਿ ਜਿਹੜੇ ਤਾਮਿਲ ਹਿੰਦੂ ਹਨ, ਉਨ੍ਹਾਂ ਨੂੰ ਵੀ ਵਿੱਚ ਦਾਖ਼ਲ ਕੀਤਾ ਜਾਵੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਬਰਮਾ ਦੇ ਵਿੱਚ ਰੋਹਿੰਗਿਆ ਇੱਕ ਫਿਰਕਾ ਹੈ। ਉਨ੍ਹਾਂ ਨੂੰ ਵੀ ਬੇਦਖ਼ਲ ਕੀਤਾ ਗਿਆ ਹੈ। ਇੱਥੇ ਇੱਕ ਅਹਿਮਦੀਆ ਫਿਰਕੇ ਦੇ ਲੋਕ ਹਨ, ਉਨ੍ਹਾਂ ਨੂੰ ਬੇਦਖ਼ਲ ਕੀਤਾ ਗਿਆ ਹੈ। ਸਭ ਤੋਂ ਜ਼ਿਆਦਾ ਜੇ ਤਸ਼ੱਦਦ ਹੋ ਰਹੀ ਹੈ ਤਾਂ ਜਿਹੜੇ ਸ਼ੀਆ ਪ੍ਰਸਤ ਮੁਸਲਮਾਨ ਹਨ, ਉਨ੍ਹਾਂ ’ਤੇ ਹੋ ਰਹੀ ਹੈ, ਬਲੋਚਾਂ ਤੇ ਹੋ ਰਹੀ ਹੈ ਔਰ ਜਿਹੜੇ ਅਫਗਾਨਿਸਤਾਨ ਦੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਹਨ, ਉਨ੍ਹਾਂ ’ਤੇ ਵੀ ਹੋ ਰਹੀ ਹੈ।

ਸਪੀਕਰ ਸਾਹਿਬ, ਜਿਹੜੇ ਭੂਟਾਨ ਦੇ ਕ੍ਰਿਸ਼ਚੀਅਨ ਹਨ, ਉਨ੍ਹਾਂ ਨੂੰ ਵੀ ਇਸ ਤੋਂ ਬੇਦਖ਼ਲ ਕੀਤਾ ਗਿਆ ਹੈ। ਸੋ, ਮੈਂ ਅੱਜ ਇਸ ਸਦਨ ਦੇ ਮੁਲਾਹਜ਼ੇ ਲਈ ਇਹੀ ਪੇਸ਼ਕਸ਼ ਕਰਨਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਦਾ ਇਹ ਇੱਕ ਮੌਕਿਫ ਹੈ ਕਿ ਇਹ ਸਾਰੇ ਲੋਕ, ਚਾਹੇ ਉਹ ਤਾਮਿਲ ਹਿੰਦੂ ਹਨ, ਚਾਹੇ ਉਹ ਬੂਧੀਇਸਟ ਕ੍ਰਿਸ਼ਚੀਅਨ ਹਨ, ਵਗੈਰਾ ਵਗੈਰਾ, ਉਹ ਵੀ ਇਸ ਬਿਲ ਦੇ ਵਿੱਚ ਸ਼ਾਮਲ ਹੋਣੇ ਚਾਹੀਦੇ ਹਨ। ਸਾਨੂੰ ਖਦਸ਼ਾ ਇਹ ਹੈ ਕਿ ਇਹ ਜਾਣਬੁੱਝ ਕੇ ਇੱਕ ਫਿਰਕੇ ਨੂੰ ਉਨ੍ਹਾਂ ਦੀ ਨਸਲ ਪ੍ਰਸਤੀ ਕਰਨ ਵਾਸਤੇ ਅਤੇ ਉਨ੍ਹਾਂ ਨੂੰ ਨਜ਼ਰ ਅੰਦਾਜ ਕਰਨ ਵਾਸਤੇ ਇਹ ਬਿਲ ਬਣਾਇਆ ਗਿਆ ਹੈ। ਸਪੀਕਰ ਸਾਹਿਬ, ਸਾਡੀ ਕਾਂਗਰਸ ਪਾਰਟੀ ਦਾ ਨੁਕਤੇ ਨਜ਼ਰ ਇਹ ਵੀ ਹੈ ਕਿ ਆਸਾਮ ਦੇ ਵਿੱਚ ਜਿਹੜਾ ਇਨ੍ਹਾਂ ਨੇ ਐਨ.ਆਰ.ਸੀ. ਜਾਂ ਐਨ.ਪੀ.ਆਰ. ਸਬੰਧੀ ਮਰਦਮਸ਼ੁਮਾਰੀ ਉਥੇ ਕੀਤੀ ਤਾਂ ਅਸਾਮ ਦੇ ਵਿੱਚ 20 ਲੱਖ ਇਲਲੀਗਲ, ਜਿਨ੍ਹਾਂ ਨੂੰ ਏਲੀਅਨ ਕਹਿ ਦਿੰਦੇ ਹਨ, ਉਹ ਵੀ ਇਕੱਲੇ ਅਸਾਮ ਦੇ ਵਿੱਚ ਪਾਏ ਗਏ ਹਨ। ਆਪਣੀ ਆਬਾਦੀ ਇੱਕ ਅਰਬ ਪੱਚੀ ਕਰੋੜ ਹੋ ਚੁੱਕੀ ਹੈ ਤਾਂ ਬੜੀ ਛੋਟੀ ਜਿਹੀ ਗੱਲ ਹੈ ਕਿ ਹਿੰਦੁਸਤਾਨ ਦੇ ਵਿੱਚ ਜੇ ਆਪਾਂ ਇੱਕ ਦੋ ਪਰਸੈਂਟ ਨੂੰ ਵੀ ਗੈਰਕਾਨੂੰਨੀ ਤੌਰ ਤੇ ਇੱਥੇ ਹਾਜ਼ਰ ਲਿਖ ਲਈਏ ਤਾਂ ਇਨ੍ਹਾਂ ਦੀ ਅਬਾਦੀ ਤਕਰੀਬਨ ਤਿੰਨ ਕਰੋੜ ਬਣ ਜਾਵੇਗੀ। ਫਿਰ ਤਿੰਨ ਕਰੋੜ ਬੰਦੇ ਨੂੰ ਤੁਸੀਂ ਕਿਹੜੀ ਜੇਲ੍ਹ ਵਿੱਚ ਰੱਖੋਗੇ? ਸਪੀਕਰ ਸਾਹਿਬ, 3 ਕਰੋੜ ਪੂਰੇ ਪੰਜਾਬ ਰਾਜ ਦੀ ਅਬਾਦੀ ਨਹੀਂ ਹੈ। ਜੇਕਰ 3 ਕਰੋੜ ਲੋਕਾਂ ਨੂੰ ਜੇਲ੍ਹਾਂ ਵਿਚ ਰੱਖਣਾ ਹੋਵੇ ਤਾਂ ਇੰਨੀਆਂ ਜੇਲ੍ਹਾਂ ਬਣਾਉਣ ਵਾਸਤੇ 12-13 ਲੱਖ ਕਰੋੜ ਰੁਪਏ ਲੱਗਣਗੇ, ਇਹ ਪੈਸੇ ਕਿੱਥੋਂ ਆਉਣਗੇ। 3 ਕਰੋੜ ਬੰਦੇ ਨੂੰ ਜੇਲ੍ਹ ਵਿਚ ਦੋ ਵਕਤ ਦੀ ਰੋਟੀ ਦੇਣ ਲਈ 3 ਲੱਖ ਕਰੋੜ ਰੁਪਿਆ ਕਿੱਥੋਂ ਆਏਗਾ। ਜਿਹੜੇ ਬੱਚੇ ਜੇਲਾਂ ਵਿਚ ਪੈਦਾ ਹੋਣਗੇ, ਉਹ ਤਾਂ ਹਿੰਦੁਸਤਾਨ ਵਿਚ ਪੈਦਾ ਹੋਣਗੇ, ਫਿਰ ਉਹ ਕਿਹੜੇ ਮੁਲਕ ਦੇ ਬਾਸ਼ਿੰਦੇ ਮੰਨੇ ਜਾਣਗੇ। ਉਨ੍ਹਾਂ ਦੀ ਐਜੂਕੇਸ਼ਨ, ਉਨ੍ਹਾਂ ਦੀ ਤਰਬੀਅਤ ਕਿਸ ਹਿਸਾਬ ਨਾਲ ਕੀਤੀ ਜਾਵੇਗੀ। ਕਾਂਗਰਸ ਪਾਰਟੀ ਨੂੰ ਇਸ ਬਿਲ ਦੇ ਵਿਚ ਇਹ ਖਾਮੀਆਂ ਨਜ਼ਰ ਆਉਂਦੀਆਂ ਹਨ। ਸਪੀਕਰ ਸਾਹਿਬ, ਦੁਨੀਆਂ ਵਿਚ ਜਿੰਨੇ ਵੀ ਮੁਹੱਜ਼ਬ ਮੁਲਕ ਹਨ, ਉਨ੍ਹਾਂ ਮੁਹੱਜ਼ਬ ਮੁਲਕਾਂ ਦੇ ਵਿਚ ਜਿਹੜੀ ਸਿਟੀਜ਼ਨਸ਼ਿਪ ਹੁੰਦੀ ਹੈ, ਉਹ ਟੈਰੀਟੋਰੀਅਲ ਹੁੰਦੀ ਹੈ। ਸਿਟੀਜ਼ਨ ਨੇ ਜਾ ਕੇ ਇਹ ਪਰੂਵ ਨਹੀਂ ਕਰਨਾ ਕਿ ਮੈਂ ਇਸ ਮੁਲਕ ਦਾ

ਸ਼ਹਿਰੀ ਹਾਂ, ਸਟੇਟ ਨੇ ਪਰੂਵ ਕਰਨਾ ਹੈ ਇਹ ਇਸ ਮੁਲਕ ਦਾ ਸ਼ਹਿਰੀ ਨਹੀਂ ਹੈ। ਇਹ ਪਹਿਲਾ ਮੁਲਕ ਹੈ, ਜਿਥੇ ਲੋਕ ਲਾਈਨਾਂ ਵਿਚ ਲੱਗਣਗੇ, ਕੋਈ ਆਪਣਾ ਜਨਮ ਸਰਟੀਫਿਕੇਟ, ਕੋਈ ਆਪਣੇ ਬਾਪ, ਦਾਦਾ ਦੀ ਜਾਇਦਾਦ ਦਾ ਵੇਰਵਾ ਦੇਵੇਗਾ, ਕੋਈ ਆਪਣੀ ਨਸਲ ਦੀ ਸ਼ਨਾਖਤ ਕਰਵਾਏਗਾ। ਕਾਂਗਰਸ ਪਾਰਟੀ ਨੂੰ ਇਹ ਖਦਸ਼ਾ ਹੈ ਕਿ ਮੁਲਕ ਦੇ ਗਰੀਬ ਤੋਂ ਗਰੀਬ ਲੋਕ ਇਸ ਜਾਲ ਵਿਚ ਫਸ ਜਾਣਗੇ। ਇਹ ਕੁਰੱਪਸ਼ਨ ਦਾ ਕਾਰਨ ਬਣੇਗਾ। ਸਪੀਕਰ ਸਾਹਿਬ, ਸਾਨੂੰ ਇਸ ਬਿਲ ਵਿਚੋਂ ਮੁਲਕ ਨੂੰ ਤਕਸੀਮ ਕਰਨ ਦੀ ਬੋਅ ਆਉਂਦੀ ਹੈ। ਇਹ ਮੁਲਕ ਬੜੀਆਂ ਕੁਰਬਾਨੀਆਂ ਤੋਂ ਬਾਅਦ ਮਿਲਿਆ ਸੀ। ਇਹ ਸੋਚਿਆ ਗਿਆ ਸੀ ਕਿ ਜਿਸ ਦਿਨ ਮੁਲਕ ਅਜ਼ਾਦ ਹੋਵੇਗਾ ਤਾਂ ਲੋਕ ਦੋ ਵਕਤ ਦੀ ਰੋਟੀ ਇੱਜ਼ਤ ਨਾਲ ਖਾ ਸਕਣਗੇ, ਖੁਸ਼ਹਾਲ ਜ਼ਿੰਦਗੀ ਬਸਰ ਕਰ ਸਕਣਗੇ, ਸਾਡੇ ਬੱਚਿਆਂ ਲਈ ਰੁਜ਼ਗਾਰ ਦੇ ਮੌਕੇ ਅਸੀਂ ਪੈਦਾ ਕਰ ਸਕਾਂਗੇ ਔਰ ਜਿਨ੍ਹਾਂ ਨੇ ਇਸ ਮੁਲਕ ਦਾ ਆਈਨ ਬਣਾਇਆ, ਸੰਵਿਧਾਨ ਬਣਾਇਆ, ਉਨ੍ਹਾਂ ਨੇ ਮੁਲਕ ਨੂੰ ਇਕੱਠਾ ਕਰਨ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਤੁਸੀਂ ਵੀ ਸੰਵਿਧਾਨ ਦੀ ਪ੍ਰਸਤਾਵਨਾ ਕਈ ਮਰਤਬਾ ਪੜ੍ਹੀ ਹੋਣੀ ਹੈ। ਉਸ ਵਿਚ ਲਿਖਿਆ ਹੈ ਕਿ ਜੋ ਇਸ ਧਰਤੀ ਤੇ ਅਬਾਦ ਹੈ, ਉਸ ਨੂੰ ਸਾਰੇ ਹੱਕ-ਹਕੂਕ ਬਿਨਾਂ ਭੇਦਭਾਵ ਦੇ ਮਿਲਣਗੇ। ਬਾਬਾ ਸਾਹਿਬ ਅੰਬੇਦਕਰ, ਪੰਡਿਤ ਜਵਾਹਰ ਲਾਲ ਨਹਿਰੂ ਜੀ ਔਰ ਜਿੰਨੇ ਵੀ ਸੰਵਿਧਾਨ ਸਭਾ ਦੇ ਪੌਣੇ ਛੇ ਸੌ ਦੇ ਕਰੀਬ ਮੈਂਬਰ ਸਨ, ਉਨ੍ਹਾਂ ਨੇ ਇਸੇ ਜ਼ਜ਼ਬੇ ਵਿਚੋਂ ਇਹ ਮੁਲਕ ਪੈਦਾ ਕੀਤਾ ਸੀ। ਸਪੀਕਰ ਸਾਹਿਬ, ਇਸੇ ਕਰਕੇ ਅੱਜ 100 ਸਾਲ ਬਾਅਦ ਅਸੀਂ ਪੰਜਾਬ ਦੀ ਅਸੈਂਬਲੀ ਦੇ ਵਿਚ ਬੈਠੇ ਹਾਂ। ਉਸ ਵੇਲੇ ਦੇਸ਼ ਦਾ ਦੁਸ਼ਮਣ, ਬਰਤਾਨੀਆ ਦਾ ਸਾਮਰਾਜ ਜਿਹੜਾ ਸੀ, ਉਸ ਨੂੰ ਕੇਵਲ ਇਕੋ ਡਰ ਸੀ ਕਿ ਮੁਲਕ ਦੇ ਲੋਕ ਯਕ-ਜ਼ੁਬਾਨ ਅਤੇ ਯਕ-ਮੁਸ਼ਤ ਨਾ ਹੋ ਜਾਣ। ਉਹ ਜਾਣਦੇ ਸੀ ਕਿ ਜੇਕਰ ਬਰਤਾਨੀਆ ਦੇ ਸਾਮਰਾਜ ਨੂੰ ਕੋਈ ਹਿਲਾ ਸਕਦਾ ਹੈ ਤਾਂ ਉਹ ਇਥੋਂ ਦੇ ਲੋਕਾਂ ਦਾ ਏਕਾ ਹੈ। ਅੱਜ ਵੀ ਇਸ ਮੁਲਕ ਦੀ ਜਿਹੜੀ ਸਟਰੈਂਥ ਹੈ, ਉਹ ਮੁਲਕ ਦੀ ਫੌਜ ਨਹੀਂ ਹੈ ਬਲਕਿ ਸਾਡਾ ਏਕਾ ਹੈ। ਮੈਂ ਕੋਈ ਮੈਡੀਕਲ ਸਾਇੰਸ ਦਾ ਐਕਸਪਰਟ ਨਹੀਂ ਹਾਂ ਪਰ ਜਿਹੜਾ ਡਾਕਟਰ ਹੈ ਉਹ ਖੂਨ ਦੀ ਜਾਂਚ ਕਰਕੇ ਦੱਸ ਦਿੰਦਾ ਹੈ ਇਸ ਵਿਚ ਕੀ ਹੈ। ਜਿਹੜਾ ਸਾਡੇ ਮੁਲਕ ਦਾ ਬਾਸ਼ਿੰਦਾ ਹੈ, ਉਹ ਜ਼ਹਿਨੀ ਤੌਰ ਤੇ ਸੈਕੂਲਰ ਹੈ। ਹਿੰਦੁਸਤਾਨ ਦਾ ਹਰ ਬੰਦਾ ਸੈਕੂਲਰ ਹੈ। ਅਸੀਂ ਮਸੀਤ ਵਿਚ ਵੀ ਚਲੇ ਜਾਂਦੇ ਹਾਂ, ਮੰਦਰ ਵਿਚ ਮੱਥਾ ਟੇਕਦੇ ਹਾਂ, ਅਸੀਂ ਗੁਰੂ ਘਰ ਵਿਚ ਵੀ ਨਤਮਸਤਕ ਹੁੰਦੇ ਹਾਂ। ਅਸੀਂ ਪੀਰਾਂ ਤੇ ਫਕੀਰਾਂ ਨੂੰ ਵੀ ਮੰਨਦੇ ਹਾਂ। ਇਹ ਬਿਲ ਸਾਨੂੰ ਸੈਕੂਲਰ ਲੋਕਾਂ ਨੂੰ ਤਕਸੀਮ ਕਰਨ ਦਾ ਏਜੰਡਾ ਹੈ। ਸਪੀਕਰ ਸਾਹਿਬ, ਇਸ ਹਾਊਸ ਵਿਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦੀ ਤਸਵੀਰ ਹਰ ਵਾਰ ਸਾਡੇ ਮੱਥੇ ਲਗਦੀ ਹੈ। ਸਾਲ 1893 ਵਿਚ ਰਾਸ਼ਟਰ ਪਿਤਾ ਆਪਣੀ ਬੈਰਿਸਟਰੀ ਮੁਕੰਮਲ ਕਰਕੇ ਜਦੋਂ ਸਾਊਥ ਅਫਰੀਕਾ ਦੇ ਪੀਟਰ ਮੈਰਿਕਸ ਬਰਕਸ ਸਟੇਸ਼ਨ ਤੇ ਫਸਟ ਕਲਾਸ ਦੀ ਟਿਕਟ ਲੈ ਕੇ ਸਫਰ ਕਰ ਰਹੇ ਸੀ ਤਾਂ ਚਾਰ ਅੰਗਰੇਜ਼ੀ ਫੌਜ ਦੇ ਲੈਫਟੀਨੈਂਟ ਉਸ ਡੱਬੇ ਵਿਚ ਦਾਖਲ ਹੋਏ। ਮਹਾਤਮਾ ਗਾਂਧੀ ਸਾਹਿਬ ਨੂੰ ਕਹਿਣ ਲੱਗੇ ਕਿ ਇਸ ਡੱਬੇ ਵਿੱਚੋਂ ਬਾਹਰ ਨਿਕਲ ਜਾਓ। ਆਪ ਨੇ ਫੁਰਮਾਇਆ ਕਿ ਮੇਰੇ ਕੋਲ ਤਾਂ ਫਸਟ ਕਲਾਸ ਦੀ ਟਿਕਟ ਹੈ। ਜਿਹੜੇ ਛੋਟੇ ਜਿਹੇ ਲਫਟੈਨ ਸਨ ਉਹ ਉਨ੍ਹਾਂ ਨੂੰ ਕਹਿੰਦੇ ਕਿ ਤੇਰਾ ਤਾਂ

ਰੰਗ ਕਾਲਾ ਹੈ। ਕਾਲੇ ਰੰਗ ਦਾ ਬੰਦਾ ਫਸਟ ਕਲਾਸ ਵਿੱਚ ਸਫਰ ਨਹੀਂ ਕਰ ਸਕਦਾ ਹੈ। ਚਾਰ ਲਫਟੈਂਨਾਂ ਨੇ ਮੋਹਨ ਦਾਸ ਕਰਮਚੰਦ ਗਾਂਧੀ ਜੀ ਨੂੰ ਲੱਤਾਂ ਤੇ ਬਾਹਵਾਂ ਤੋਂ ਫੜ ਕੇ ਪਲੇਟਫਾਰਮ ਦੇ ਵਿੱਚ ਸੁੱਟ ਦਿੱਤਾ। ਹੱਡੀਆਂ, ਕੂਹਣੀਆਂ ਤੇ ਗੋਡਿਆਂ ਤੇ ਖਰੋਚ ਆਈ। ਮਹਾਤਮਾ ਗਾਂਧੀ ਜੀ ਨੇ ਉਨ੍ਹਾਂ ਲਫਟੈਨਾਂ ਨੂੰ ਇੱਕ ਗੱਲ ਕਹੀ ਸੀ, ਜਿਹੜੀ ਕਿ ਲਹੂ ਨਾਲ ਲਿਖਣ ਵਾਲੀ ਗੱਲ ਹੈ। ਆਪ ਨੇ ਫੁਰਮਾਇਆ ਕਿ ਅੱਜ ਤਾਂ ਤੁਸੀਂ ਮੈਨੂੰ ਇਸ ਰੇਲ ਦੇ ਡੱਬੇ ਵਿੱਚੋਂ ਬਾਹਰ ਕੱਢ ਦਿੱਤਾ, ਕੋਈ ਦਿਨ ਆਏਗਾ ਮੈਂ ਤੁਹਾਨੂੰ ਆਪਣੇ ਮੁਲਕ ਵਿੱਚ ਬਾਹਰ ਕੱਢ ਦਿਆਂਗਾ। ਸਪੀਕਰ ਸਾਹਿਬ, ਇਹ ਜਿਹੜੀ ਸੋਚ ਸੀ ਕਿ ਕਿਸੇ ਇਨਸਾਨ ਦਾ ਕੋਈ ਮਜ਼ਹਬ ਹੈ, ਕੋਈ ਰੰਗ ਹੈ, ਕੋਈ ਇਲਾਕਾ ਹੈ, ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਇੱਕ ਐਸੇ ਕਿਸਮ ਦਾ ਮੁਲਕ ਬਣਾਵਾਂਗੇ ਜਿਸ ਮੁਲਕ ਦੇ ਵਿੱਚ ਹੱਕਦਾਰਾਂ ਨੂੰ ਹੱਕ ਮਿਲੇ, ਕੋਈ ਕਿਸੇ ਇਨਸਾਨ ਦੀ ਨਸਲ ਜਾਂ ਧਰਮ ਦੀ ਤਜ਼ਲੀਲ ਨਹੀਂ ਹੋਵੇਗੀ। ਸਪੀਕਰ ਸਾਹਿਬ, ਇਹ ਜਿਹੜਾ ਕਾਨੂੰਨ ਅੱਜ ਆਇਆ ਹੈ, ਇਹ ਜਿਹੜੀ ਸਾਡੀ ਰਾਸ਼ਟਰ ਦੀ ਸੋਚ ਹੈ ਅਤੇ ਜਿਹੜਾ ਇਹ ਕਾਨੂੰਨ ਹੈ, ਇਸ ਦੇ ਵਿੱਚ ਬਹੁਤ ਵੱਡਾ ਤੇਜ਼ਾਬ ਹੈ। ਨੁਕਸਾਨ ਇਹ ਨਹੀਂ ਹੈ ਕਿ ਮੁਲਕ ਦੇ ਵਿੱਚ ਅਫਰਾ-ਤਫਰੀ ਮੱਚੀ ਹੋਈ ਹੈ, ਮੁਲਕ ਦੇ ਵਿੱਚ ਇਨਤਸ਼ਾਰ ਹੈ, ਜਿਹੜੇ ਸਟੂਡੈਂਟ ਹਨ, ਉਹ ਸੜਕਾਂ ਤੇ ਆਏ ਪਏ ਹਨ। ਸਪੀਕਰ ਸਾਹਿਬ, ਇਹ ਮੁਲਕ ਦੀ ਸਾਲਮੀਅਤ, ਮੁਲਕ ਦੇ ਵਕਾਰ ਨਾਲ ਵੀ ਜੁੜਿਆ ਹੋਇਆ ਹੈ ਅਤੇ ਇਸ ਤੋਂ ਵੱਡੀ ਸ਼ਰਮ ਦੀ ਗੱਲ ਕੀ ਹੋ ਸਕਦੀ ਹੈ ਕਿ ਜਾਪਾਨ ਦੇ ਪ੍ਰਾਈਮ ਮਨਿਸਟਰ ਨੇ ਸਰਕਾਰੀ ਦੌਰੇ ਤੇ ਆਉਣਾ ਹੋਵੇ ਤੇ ਸਰਕਾਰੀ ਦੌਰਾ ਰੱਦ ਇਸ ਕਰਕੇ ਹੋ ਗਿਆ ਕਿਉਂਕਿ ਉਥੇ ਤਾਂ ਡਾਂਗਾਂ ਚੱਲੀ ਜਾਂਦੀਆਂ ਹਨ। ਅਸੀਂ ਜਾਪਾਨ ਦੇ ਪ੍ਰਧਾਨ ਮੰਤਰੀ ਦੀ ਮੇਜ਼ਬਾਨੀ ਨਹੀਂ ਕਰ ਸਕਦੇ ਕਿਉਂਕਿ ਮੁਲਕ ਦੇ ਵਿੱਚ ਅਫਰਾ-ਤਫਰੀ ਮਚੀ ਹੋਈ ਹੈ।ਜਾਪਾਨ ਤੇ ਹਿੰਦੁਸਤਾਨ ਦੇ ਜਿਹੜੇ ਆਰਥਿਕ ਤਾਅਲੁਕਾਤ ਹਨ, ਇਸ ਦੌਰੇ ਦੇ ਕੀ ਅਸਰਾਤ ਹੋਣੇ ਸੀ? ਸਪੀਕਰ ਸਾਹਿਬ, ਇਹ ਬਿਆਨ ਨਹੀਂ ਕੀਤਾ ਜਾ ਸਕਦਾ ਹੈ। ਹਰ ਰੋਜ਼ ਹਿੰਦੁਸਤਾਨ ਨੂੰ ਸ਼ਰਮਿੰਦਗੀ ਝੱਲਣੀ ਪੈਂਦੀ ਹੈ ਕਿਉਂਕਿ ਹਰ ਮੁਲਕ ਕੋਈ ਮਲੇਸ਼ੀਆ ਦਾ ਤੁਰਕੀ ਦਾ ਹੈ ਕਿਉਂਕਿ ਕੱਲ੍ਹ ਹਿੰਦੁਸਤਾਨ ਨੇ ਯੂ.ਐਨ.ਸਕਿਉਰਿਟੀ ਕੌਂਸਲ ਵਿੱਚ ਇਸ ਕਸ਼ਮੀਰ ਦੇ ਮਸਲੇ ਤੇ ਬੈਠਕ ਰੱਖੀ ਜਿਹੜੀ ਕਿ ਪਿਛਲੇ 60 ਸਾਲਾਂ ਤੋਂ ਕਸ਼ਮੀਰ ਦੀ ਬੈਠਕ ਨਹੀਂ ਹੋਈ ਸੀ । ਇਕੱਲਾ ਇਸ ਦਾ ਅਸਰ ਹਿੰਦੁਸਤਾਨ ਦੇ ਵੱਕਾਰ ਨਾਲ ਸਬੰਧਿਤ ਨਹੀਂ ਹੈ, ਇਹ ਹਿੰਦੁਸਤਾਨ ਦੇ ਆਰਥਿਕ ਸਥਿਤੀ ਨਾਲ ਵੀ ਜੁੜੀ ਹੋਈ ਹੈ। ਸਪੀਕਰ ਸਾਹਿਬ, ਅੱਜ ਦੇਸ਼ ਦੀ ਜਿਹੜੀ ਇਕਾਨਮੀ ਹੈ, ਇਹ sink ਕਰ ਚੁੱਕੀ ਹੈ। Import 8.5% down ਹੈ, export 2.5% down ਹੈ। ਟੈਕਸ ਕੁਲੈਕਸ਼ਨ ਜਿਹੜੀ budget estimates ਚਲਾਈ ਗਈ ਸੀ ਸਿਰਫ ਉਸ 41 ਫੀਸਦੀ ਹਿੱਸਾ ਟੈਕਸ ਕੁਲੈਕਸ਼ਨ ਵਿੱਚ ਹੈ ਕਿਉਂਕਿ ਇਕਾਨਮੀ ਦੇ ਵਿੱਚ ਬੇਤਹਾਸ਼ਾ slow down ਆ ਗਿਆ ਹੈ। ਬੈਂਕਾਂ ਨੇ ਜਿਹੜਾ ਇੰਡਸਟਰੀ ਨੂੰ ਕਰੈਡਿਟ ਦੇਣਾ ਹੈ ਉਸ ਦੇ ਵਿੱਚ ਕੋਈ ਗਰੋਥ ਨਹੀਂ ਆਈ ਹੈ।Manufacturing 3% down ਹੈ। Food inflation ਦਾ ਪਹਿਲੀ ਮਰਤਬਾ ਹੋਇਆ ਹੈ ਕਿ 10% ਹੈ। ਜਿਹੜੀ slowdown ਅੱਜ ਇੰਡੀਆ ਦੇ ਵਿੱਚ ਆਈ ਹੈ, ਇਹ 1978 ਤੋਂ ਬਾਅਦ ਪਹਿਲੀ ਵਾਰੀ ਇਸ ਕਿਸਮ ਦੀ ਸਲੋਅ ਡਾਊਨ ਆਈ ਹੈ।

ਅਸੀਂ ਇਸ ਬਿੱਲ ਦੇ ਰਾਹੀਂ ਹੱਥਾਂ ਨਾਲ ਕੰਡੇ ਬੀਜ ਰਹੇ ਹਾਂ, ਇਹ ਕਿਸੇ ਵੇਲੇ ਸਾਨੂੰ ਅੱਖਾਂ ਨਾਲ ਚੁਗਣੇ ਪੈਣੇ ਹਨ। ਇਸ ਕਰਕੇ ਪੰਜਾਬ ਦੀ ਧਰਤੀ ਤੋਂ ਕਾਂਗਰਸ ਪਾਰਟੀ , ਸਟੇਟ ਸਰਕਾਰ ਦੀ ਇਹ ਕੂਕ ਹੈ ਕਿਉਂਕਿ ਪੰਜਾਬ ਦਾ ਤਜਰਬਾ ਰਿਹਾ, ਪੰਜਾਬ ਦੇ ਲੋਕ ਇਹ ਕੀਮਤ ਨੂੰ ਦੇ ਚੁੱਕੇ ਹਨ। ਅਸੀਂ ਨਹੀਂ ਚਾਹੁੰਦੇ ਕਿ ਹਿੰਦੁਸਤਾਨ ਦੇ ਲੋਕ ਵੀ ਉਹ ਕੀਮਤ ਅਦਾ ਕਰਨ ਜਿਸ ਦੇ ਵਿੱਚ ਮੁਲਕ ਧਰਮਾਂ ਦੇ ਵਿੱਚ, ਇਲਾਕਿਆਂ ਦੇ ਵਿੱਚ ਤਕਸੀਮ ਹੋ ਜਾਵੇ।ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਨੂੰ ਇੱਕ ਵਰ ਇਹ ਵੀ ਮਿਲਿਆ ਹੈ ਕਿ we have had the privilege of guarding India's fine and ancient civilization for thousands of years. ਹਿੰਦੁਸਤਾਨੀ ਫੌਜ ਦੀ ਬਹਾਦਰੀ ਦੇ ਜਿਹੜੇ ਤਮਗੇ ਮਿਲਦੇ ਹਨ, ਪਰਮਵੀਰ ਚੱਕਰ ਮਿਲਦਾ ਹੈ, ਮਹਾਂਵੀਰ ਚੱਕਰ ਮਿਲਦਾ ਹੈ, ਵੀਰ ਚੱਕਰ ਮਿਲਦੇ ਹਨ, ਜਿਹੜੇ ਕਿ ਯੁੱਧ ਵਿੱਚ ਮਿਲਦੇ ਹਨ, ਜੰਗ ਵਿੱਚ ਮਿਲਦੇ ਹਨ। ਸਪੀਕਰ ਸਾਹਿਬ, ਸਭ ਤੋਂ ਸਹਿਰ-ਏ-ਫਰਿਸਤ ਸੂਬਾ ਹਾਲਾਂਕਿ ਅਬਾਦੀ ਦੇ ਹਿਸਾਬ ਨਾਲ ਤਾਂ ਢਾਈ ਫਿਸਦ ਵੀ ਨਹੀਂ ਹੈ ਪਰ ਬਹਾਦਰੀ ਵਿੱਚ ਇੰਡੀਆ ਦਾ ਸਭ ਤੋਂ ਮੋਸਟ ਡੈਕੋਰੇਟਿਡ ਸਟੇਟ ਸਾਡੀ ਸਟੇਟ ਹੈ, ਹਿੰਦੁਸਤਾਨ ਦੀ ਹਿਫਾਜ਼ਤ ਕਰਨਾ ਇਹ ਸਾਡੇ ਹਿੱਸੇ ਆਇਆ ਹੈ। ਸਪੀਕਰ ਸਾਹਿਬ, ਜਿਹੜਾ ਦੂਜੇ ਨੰਬਰ ਦਾ ਸਟੇਟ ਹੈ, ਉਹ ਅੱਧ ਵਿੱਚ ਵੀ ਨਹੀਂ ਹੈ, (ਥੰਪਿੰਗ) ਦੂਜੇ, ਤੀਜੇ ਤੇ ਚੌਥੇ ਸਟੇਟ ਜੇ ਆਪਣੇ ਮੈਡਲ ਇਕੱਠੇ ਵੀ ਕਰ ਲੈਣ ਤਾਂ ਵੀ ਬਹਾਦਰੀ ਵਿੱਚ ਉਹ ਪੰਜਾਬ ਦੇ ਨਾਲ ਬਿਲਕੁਲ ਵੀ ਨਹੀਂ ਹੋ ਸਕਦੇ। ਸਪੀਕਰ ਸਾਹਿਬ, ਜੋ ਇਹ ਵਿਰਸਾ ਹੈ, ਇਹ ਪੰਜਾਬ ਨੂੰ ਮਿਲਿਆ ਹੈ। ਜੋ ਸ਼ਹਾਦਤਾਂ ਇਸ ਮੁਲਕ ਵਾਸਤੇ ਜੰਗ-ਏ-ਅਜ਼ਾਦੀ ਵਾਸਤੇ ਦਿੱਤੀਆਂ ਹਨ ਅਸੀਂ ਸਮਝਦੇ ਹਾਂ ਕਿ ਇਹ ਸ਼ਹੀਦ-ਏ-ਆਜ਼ਮ ਭਗਤ ਸਿੰਘ, ਲਾਲਾ ਲਾਜਪਤ ਰਾਏ, ਚੰਦਰ ਸ਼ੇਖਰ ਅਜ਼ਾਦ ਦੀ ਤੌਹੀਨ ਹੋਵੇਗੀ। ਇਨ੍ਹਾਂ ਦੇ ਨਾਂ ਤਾਂ ਅਸੀਂ ਜਾਣਦੇ ਹਾਂ ਪਰ ਪਤਾ ਨਹੀਂ ਕਿੰਨੇ ਕੁ ਗੁਮਨਾਮ ਹੋਣਗੇ। ਔਰ ਸ਼ਹੀਦ-ਏ-ਆਜ਼ਮ ਇੱਕ ਗੱਲ ਹਮੇਸ਼ਾ ਗੁਨਗੁਨਾਇਆ ਕਰਦੇ ਸੀ ਕਿ-

*उन्हें यह फिक्र है हर दम नई तर्ज़–ए–जफा क्या है*

*हमें यह शौक है देखें सितम कि इंतिहा क्या है।*

ਇਹ ਉਸ ਮਰਦ-ਏ-ਕਾਮਿਲ ਦੀ ਤੌਹੀਨ ਹੋਵੇਗੀ, ਜੇ ਅੱਜ 73 ਸਾਲ ਬਾਅਦ ਇਹ ਕਾਨੂੰਨ ਭਾਰਤ ਦੀ ਧਰਤੀ ਤੇ ਨਾਫਿਜ਼ ਹੁੰਦਾ ਹੈ। ਇੱਕ ਬੜੇ ਆਲਾ ਸ਼ਾਇਰ ਹੋਏ ਹਨ ਪੰਜਾਬ ਦੇ 'ਹਬੀਬ ਜਾਲਿਬ'। ਹਬੀਬ ਜਾਲਿਬ ਦਾ ਇੱਕ ਸ਼ੇਅਰ ਹੈ, ਆਪ ਨੇ ਫਰਮਾਇਆ ਹੈ ਕਿ-

*जो शख्स तुझसे पहले यहां तख्त–ए–नशीं था*

*उसे भी अपने खुदा होने का उतना ही यकीं था।*

ਸਪੀਕਰ ਸਾਹਿਬ, ਇਹ ਪ੍ਰਧਾਨ ਮੰਤਰੀ, ਇਹ ਹਕੂਮਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ, ਇਸ ਮੁਲਕ ਨੇ ਹਜ਼ਾਰਾਂ ਸਾਲ ਜਿਊਣਾ ਹੈ। ਸੋ, ਮੈਂ ਆਪ ਦੇ ਜ਼ਰੀਏ ਕੋਈ ਕਿਸੇ ਪਾਰਟੀ ਦੀ ਨੁਕਤਾਚੀਨੀ

ਨਾ ਕਰਦੇ ਹੋਏ, ਇਸ ਹਾਊਸ ਦੇ ਚਰਨਾਂ ਵਿੱਚ ਇਹ ਪ੍ਰਾਰਥਨਾ ਕਰਾਂਗਾ ਕਿ ਜਿਹੜਾ ਇਹ ਬਿਲ ਆਇਆ ਹੈ, ਇਹ ਪੰਜਾਬ ਦੀ ਧਰਤੀ ਤੇ ਇਸ ਨੂੰ ਸਰਬਸੰਮਤੀ ਨਾਲ ਆਪਾਂ ਪਾਸ ਕਰੀਏ ਤਾਂ ਕਿ ਜਿਹੜੇ ਹਿੰਦੁਸਤਾਨ ਦੇ ਲੋਕ ਹਨ, ਉਹ ਪੰਜਾਬ ਦੇ ਲੋਕਾਂ ਤੋਂ ਅੱਜ ਇਸ ਰੈਜ਼ੋਲਿਊਸ਼ਨ ਦਾ ਤਕਾਜ਼ਾ ਕਰਦੇ ਹਨ। ਸੋ, ਸਪੀਕਰ ਸਾਹਿਬ, ਬਹੁਤਾ ਕੁਝ ਨਾ ਕਹਿੰਦਾ ਹੋਇਆ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣੇ ਖਿਆਲ ਇਜ਼ਹਾਰ ਕਰਨ ਦਾ ਮੌਕਾ ਦਿੱਤਾ। ਧੰਨਵਾਦ। (ਥੰਪਿੰਗ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਹੈ ਕਿ ਤੁਸੀਂ ਮੈਨੂੰ ਸਿਟੀਜ਼ਨਸ਼ਿਪ ਅਮੈਂਡਮੈਂਟ ਐਕਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਵੈਸੇ, ਇਹ ਰੈਜ਼ੋਲਿਊਸ਼ਨ ਆਪਣੇ ਆਪ ਵਿੱਚ ਹੀ ਕਾਫੀ ਡਿਟੇਲਡ ਔਰ ਸੈਲਫ ਸਪੀਕਿੰਗ ਹੈ। ਮੇਰੇ ਤੋਂ ਪਹਿਲਾਂ ਸਾਡੇ ਮਾਨਯੋਗ ਫਾਈਨਾਂਸ ਮਨਿਸਟਰ ਨੇ ਵੀ ਬਹੁਤ ਤਫਸੀਲ ਵਿੱਚ ਇਸ ਤੇ ਗੱਲ ਕੀਤੀ ਹੈ। ਇਸ ਲਈ ਜੋ ਉਨ੍ਹਾਂ ਨੇ ਗੱਲਾਂ ਕੀਤੀਆਂ ਹਨ, ਮੈਂ ਉਨ੍ਹਾਂ ਨੂੰ ਨਾ ਕਰਦਾ ਹੋਇਆ , ਉਸ ਤੋਂ ਹੱਟ ਕੇ ਇਸ ਮਸਲੇ ਵਿੱਚ ਆਪਣੇ ਵੱਲੋਂ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਜਿਹੜਾ ਸਿਟੀਜ਼ਨਸ਼ਿਪ ਅਮੈਂਡਮੈਂਟ ਐਕਟ ਹੈ, ਉਹ 11 ਦਸੰਬਰ, 2019 ਨੂੰ ਪਾਰਲੀਮੈਂਟ ਨੇ ਪਾਸ ਕੀਤਾ ਸੀ ਔਰ ਇਸ ਨੇ ਸਿਟੀਜ਼ਨਸ਼ਿਪ ਐਕਟ ਆਫ 1955 ਨੂੰ ਅਮੈਂਡ ਕੀਤਾ ਹੈ। ਇਹ ਇੱਕ ਪਹਿਲਾ ਐਸਾ ਕਾਨੂੰਨ ਆਇਆ ਹੈ ਜਿਸ ਨੇ ਧਰਮ ਨੂੰ ਆਧਾਰ ਬਣਾ ਕੇ ਸਿਟੀਜ਼ਨਸ਼ਿਪ ਦੇਣ ਦੀ ਗੱਲ ਕੀਤੀ ਹੈ। ਅੱਜ ਤੱਕ ਸਾਡਾ ਦੇਸ਼ ਸੈਕੂਲਰ ਹੈ, ਸੈਕੂਲਰ ਸਾਡਾ Preamble, ਸਾਡਾ ਕਾਂਸਟੀਟਿਊਸ਼ਨ ਹੈ ਲੇਕਿਨ ਇਸ ਵਿੱਚ ਇਹ ਪਹਿਲੀ ਵਾਰ ਹੋਇਆ ਹੈ ਕਿ ਧਰਮ ਨੂੰ ਆਧਾਰ ਬਣਾ ਕੇ ਅੱਗੇ ਲਿਆਂਦਾ ਗਿਆ ਹੈ ਪਰ, ਸਰ, ਥੋਮਸ ਜੈਫਰਸਨ ਤੀਸਰੇ ਪ੍ਰੈਜ਼ੀਡੈਂਟ ਆਫ ਯੂ.ਐਸ.ਏ. ਹੋਏ ਹਨ। ਉਨ੍ਹਾਂ ਨੇ ਕਿਹਾ ਹੈ ਕਿ When injustice becomes law, resistance becomes duty. ਐਲਬਰਟ ਆਇਨਸਟਾਈਨ ਬੜੇ ਸਾਇੰਟਿਸਟ ਹੋਏ ਹਨ, ਉਹ ਕਹਿੰਦੇ ਹਨ ਕਿ the world will not be destroyed by those who do evil but by those who watch them without doing anything. ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ, ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਤੇ ਸਭ ਤੋਂ ਪਹਿਲਾਂ ਅਵਾਜ਼ ਉਠਾਈ ਅਤੇ ਕਿਹਾ ਕਿ ਅਸੀਂ ਇਸ ਨੂੰ ਲਾਗੂ ਨਹੀਂ ਕਰਾਂਗੇ, ਇਹ ਅਨਿਆਂ ਹੈ। ਇਹ ਕੋਈ ਪਹਿਲੀ ਵਾਰ ਨਹੀਂ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਲਈ ਕੇਂਦਰ ਦੇ ਨਾਲ ਟਕਰਾਅ ਲਿਆ ਹੈ। ਸਾਲ 1984 ਦੇ ਵਿੱਚ ਅਟੈਕ ਹੋਇਆ ਤਾਂ ਇਨ੍ਹਾਂ ਨੇ ਅਸਤੀਫਾ ਦਿੱਤਾ ਅਤੇ ਕੇਂਦਰ ਦੇ ਨਾਲ ਟਕਰਾਅ ਲਿਆ। ਪਾਣੀ ਦੇ ਮਸਲੇ ਦੀ ਗੱਲ ਆਈ ਤਾਂ ਆਪਣੀ ਪਾਰਟੀ, ਆਪਣੀ ਸਰਕਾਰ ਦੀ ਬੇਨਮੋਸ਼ੀ ਝੱਲਣੀ ਪਈ ਲੇਕਿਨ ਪੰਜਾਬ ਦੇ ਹਿੱਤਾਂ ਵਾਸਤੇ ਟਕਰਾਅ ਲਿਆ। ਅੱਜ ਮੈਂ ਇਨ੍ਹਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਲੀਡਰ ਤੋਂ ਬਿਨਾਂ ਕੋਈ ਸਰਕਾਰੀ

ਮਤਾ ਨਹੀਂ ਆ ਸਕਦਾ, ਉਨ੍ਹਾਂ ਦੀ ਸੋਚ ਹੈ ਕਿ ਅੱਜ ਦੇਸ਼ ਦੇ ਲੋਕਾਂ ਦੇ ਨਾਲ ਅਨਿਆਂ ਹੋ ਰਿਹਾ ਹੈ, ਅੱਜ ਦੇਸ਼ ਦੇ ਸੰਵਿਧਾਨ ਦੀ ਰੂਹ ਨੂੰ ਤਾਰ-ਤਾਰ ਕੀਤਾ ਗਿਆ ਅਤੇ ਉਸ ਦੀ ਰੂਹ ਨੂੰ ਛੇੜਿਆ ਜਾ ਰਿਹਾ ਹੈ। ਅੱਜ ਬੇਸਿੱਕ ਸਟਰੱਕਚਰ ਆਫ ਦਿ ਕੰਸਟੀਚਿਊਸ਼ਨ ਨੂੰ ਬਦਲਿਆ ਜਾ ਰਿਹਾ ਹੈ ਤਾਂ ਜਿਹੜਾ ਅੱਜ ਮੁੱਖ ਮੰਤਰੀ ਦਾ ਸਟੈਂਡ ਹੈ, ਇਹ ਸਮੇਂ ਦੀ ਮੰਗ ਸੀ। ਅੱਜ ਲੋਕ ਇਨ੍ਹਾਂ ਨੂੰ ਦੇਖ ਰਹੇ ਸੀ ਅਤੇ ਮੁੱਖ ਮੰਤਰੀ ਵਾਸਤੇ ਪਰਖ ਦੀ ਘੜੀ ਹੈ ਕਿ ਇਹ ਦੇਸ਼ ਦੇ ਸੰਵਿਧਾਨ ਦੇ ਨਾਲ ਖੜ੍ਹਦੇ ਹਨ ਜਾਂ ਨਹੀਂ ਪਰ ਜਿਹੜਾ ਅੱਜ ਰੈਜ਼ੋਲਿਊਸ਼ਨ ਲੈ ਕੇ ਆਉਂਦਾ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਕਿਉਂਕਿ ਇਹ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਖਿਲਾਫ ਹੈ, ਇਹ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਖਤਰਾ ਹੈ। ਇਸ ਦੇ ਮਨਸੂਬੇ ਸਾਨੂੰ ਫਿਰ ਉਸੇ ਕਿਨਾਰੇ ਤੇ ਖੜ੍ਹਾ ਕਰ ਸਕਦੇ ਹਨ, ਜਦੋਂ 1947 ਵਿੱਚ ਜਿਸ ਤਰੀਕੇ ਨਾਲ ਪੰਜਾਬ ਨੇ ਸੰਤਾਪ ਭੋਗਿਆ ਹੈ, ਅੱਜ ਫਿਰ ਉਸੇ ਤਰ੍ਹਾਂ ਦੇ ਮੌਕੇ ਬਣ ਰਹੇ ਹਨ। ਸਪੀਕਰ ਸਾਹਿਬ, ਫਾਸਿਜ਼ਮ ਅਤੇ ਨਾਜ਼ੀਵਾਦ ਦੀ ਨੀਤੀ ਹਿਟਲਰ ਨੇ ਅਪਣਾਈ ਸੀ। ਇਹ ਜਿਹੜਾ ਕਾਨੂੰਨ ਹੈ, ਇਹ ਬਿਲਕੁਲ ਉਸ ਦੀ ਪ੍ਰੋੜ੍ਹਤਾ ਕਰਦਾ ਹੈ। ਇਹ ਦੇਸ਼ ਦੇ ਸੰਵਿਧਾਨ ਦੇ ਮੁੱਢਲੇ ਸਿਧਾਂਤ ਦੇ ਵਿਰੁੱਧ ਹੈ। ਇਹ ਕੰਸਟੀਚਿਊਸ਼ਨ ਦੀ 14, 15, 16, 21, 25 ਅਤੇ 26ਵੀਂ ਆਰਟੀਕਲ ਦੀ ਉਲੰਘਣਾ ਕਰਦਾ ਹੈ। ਸਪੀਕਰ ਸਾਹਿਬ, ਇਹ ਬੁਨਿਆਦੀ ਢਾਂਚੇ ਦੇ ਉਲਟ ਹੈ। ਜੋ ਡਾਕਟਰ ਅੰਬੇਦਕਰ ਸਾਹਿਬ, ਪੰਡਿਤ ਜਵਾਹਰ ਲਾਲ ਨਹਿਰੂ ਅਤੇ ਸਾਡੇ ਅਜ਼ਾਦੀ ਦੇ ਪਰਵਾਨਿਆਂ ਦੀ ਸੋਚ ਸੀ, ਉਸ ਤੋਂ ਉਲਟ ਹੈ। ਜੋ ਸਾਡੇ ਸੰਵਿਧਾਨ ਨੇ ਸੈਕੂਲਰਿਜ਼ਮ ਬਾਰੇ ਦੱਸਿਆ ਹੈ ਕਿ ਸਾਰੇ ਧਰਮਾਂ ਨੂੰ ਬਰਾਬਰ ਰੱਖਣਾ ਹੈ, ਧਰਮਾਂ ਤੋਂ ਉੱਪਰ ਉਠ ਕੇ ਦੇਸ਼ ਦਾ ਕੋਈ ਆਪਣਾ ਧਰਮ ਨਹੀਂ ਹੋਵੇਗਾ। ਇਹ ਉਸ ਭਾਵਨਾ ਨੂੰ ਖਤਮ ਕਰ ਰਿਹਾ ਹੈ। ਇਸ ਲਈ ਮੈਂ ਇਸ ਦੇ ਖਿਲਾਫ ਖੜ੍ਹਾ ਹੋਇਆ ਹਾਂ। ਜੋ ਗੱਲਾਂ ਪਹਿਲਾਂ ਇਨ੍ਹਾਂ ਨੇ ਬੋਲੀਆਂ ਹਨ, ਮੈਂ ਉਹ ਦੁਹਰਾਉਣਾ ਨਹੀਂ ਚਾਹੁੰਦਾ। ਲੇਕਿਨ ਸਪੀਕਰ ਸਾਹਿਬ, ਇੱਕ ਜਿਹੜੀ ਭਾਵਨਾ ਹੈ ਕਿ ਸ਼ਾਇਦ ਅਸੀਂ ਮੁਸਲਮਾਨ ਬਰਾਦਰੀ ਦੇ ਲੋਕਾਂ ਦੇ ਹੱਕ ਵਿੱਚ ਗੱਲ ਕਰ ਰਹੇ ਹਾਂ, ਇਹ ਨਹੀਂ ਹੈ, ਸਪੀਕਰ ਸਾਹਿਬ, ਇਹ ਹਿੰਦੂ, ਮੁਸਲਿਮ, ਸਿੱਖ, ਇਸਾਈ, ਪੂਰੇ ਦੇਸ਼ ਦਾ ਮਸਲਾ ਹੈ, ਇਹ ਕਿਸੇ ਇੱਕ ਫਿਰਕੇ ਦਾ ਮਸਲਾ ਨਹੀਂ ਹੈ। ਹਿੰਦੂ ਧਰਮ ਬਹੁਤ ਹੀ ਅੱਛਾ ਧਰਮ ਹੈ, ਹਿੰਦੂਆਂ ਵਿੱਚ ਕਦੇ ਨਫਰਤ ਦੀ ਭਾਵਨਾ ਹੀ ਨਹੀਂ ਹੈ। ਕ੍ਰਿਸ਼ਨ ਜੀ ਨੇ ਪਿਆਰ ਸਿਖਾਇਆ ਹੈ, ਨਫਰਤ ਸਿਖਾਈ ਹੀ ਨਹੀਂ। ਸਪੀਕਰ ਸਾਹਿਬ, ਲੇਕਿਨ ਹਿੰਦੂ ਧਰਮ ਦੇ ਲੋਕਾਂ ਨੂੰ ਇਹ ਜਤਾਇਆ ਜਾ ਰਿਹਾ ਹੈ ਕਿ ਇਹ ਤੁਹਾਡੇ ਹੱਕ ਵਿੱਚ ਹੈ। ਇਹ ਟੋਟਲੀ ਹਿੰਦੂ ਧਰਮ ਦੇ ਲੋਕਾਂ ਦੇ ਅਗੇਂਸਟ ਹੈ। ਇਹ ਉਨ੍ਹਾਂ ਲੋਕਾਂ ਦੇ ਹੱਕ ਵਿੱਚ ਹੈ, ਜਿਹੜੇ ਬਾਹਰਲੇ ਦੇਸ਼ ਤੋਂ ਆ ਕੇ ਘੁਸਪੈਠੀਏ ਬਣ ਕੇ ਸਾਡੇ ਦੇਸ਼ ਵਿੱਚ ਆ ਜਾਣਗੇ ਜਾਂ ਆਏ ਹੋਏ ਹਨ, ਕੀ ਅਸੀਂ ਉਨ੍ਹਾਂ ਨੂੰ ਨਾਗਰਿਕਤਾ ਦੇਣਾ ਚਾਹੁੰਦੇ ਹਾਂ? ਸਾਡੇ ਦੇਸ਼ ਦੇ ਹਿੰਦੂਆਂ ਦਾ ਕੀ ਫਾਇਦਾ ਹੈ? ਸਾਡੇ ਦੇਸ਼ ਦੇ ਸਿੱਖਾਂ, ਮੁਸਲਮਾਨਾਂ, ਸਿਟੀਜ਼ਨਾਂ ਦਾ ਕੀ ਫਾਇਦਾ ਹੈ? ਸਾਡੇ ਤਾਂ ਹੱਕ ਖੋਹੇ ਜਾ ਰਹੇ ਹਨ। ਬਾਹਰ ਤੋਂ ਬੰਦੇ ਬੁਲਾ ਲਏ ਜਾਂ ਕਰੋੜਾਂ ਲੋਕ ਆਏ ਹੋਏ ਹਨ, ਉਨ੍ਹਾਂ ਨੂੰ ਸਿਟੀਜ਼ਨਸ਼ਿਪ ਦੇਣ ਦੀ ਗੱਲ ਹੈ ਪਰ ਸਾਡੇ ਤਾਂ ਇੱਥੇ ਰੋਟੀ ਦੇ ਲਾਲੇ ਪਏ ਹੋਏ ਹਨ। ਸਾਡੀ ਇਕਾਨਮੀ ਕਿੱਥੇ ਜਾ ਰਹੀ ਹੈ? ਸਾਡੇ

ਕੋਲ ਆਪਣੇ ਪਾਸ ਜਗ੍ਹਾ ਕਿੱਥੇ ਹੈ? ਤੁਸੀਂ ਬਾਹਰ ਦੇ ਲੋਕਾਂ ਨੂੰ ਸੱਦਾ ਦੇ ਰਹੇ ਹੋ, ਉੱਥੇ ਅਸੀਂ ਉਨ੍ਹਾਂ ਨੂੰ ਉਕਸਾ ਰਹੇ ਹਾਂ ਕਿ ਤੁਸੀਂ ਉਥੋਂ ਉੱਠ ਕੇ ਸਾਡੇ ਵੱਲ ਆਓ। ਸਾਡੇ ਕੋਲ ਆਪਣੇ ਪਾਸ ਜਗ੍ਹਾ ਨਹੀਂ ਹੈ। ਸਾਡੇ ਲੋਕ ਤਾਂ ਆਪ ਕੈਨੇਡਾ, ਅਮਰੀਕਾ ਵੱਲ ਦੌੜਨ ਲੱਗੇ ਹਨ। ਸਪੀਕਰ ਸਾਹਿਬ, ਇਹ ਗਲਤ ਧਾਰਨਾ ਹੈ ਕਿ ਇਹ ਹਿੰਦੂਆਂ ਦੇ ਹੱਕ ਵਿੱਚ ਹੈ। ਲੇਕਿਨ ਜਿਹੜੀ ਸਰਕਾਰ ਦੀ ਸੋਚ ਹੈ, ਉਸ ਨੂੰ ਸਮਝਣ ਦੀ ਲੋੜ ਹੈ। ਇਹ ਟੋਟਲੀ ਰਾਜਨੀਤਕ ਸੋਚ ਦੇ ਨਾਲ ਲਿਆਂਦਾ ਗਿਆ ਹੈ। ਸਪੀਕਰ ਸਾਹਿਬ, ਅੰਗਰੇਜ਼ ਆਏ ਅਤੇ 1857 ਦਾ ਯੁੱਧ ਹੋਇਆ। ਅੰਗਰੇਜ਼ਾਂ ਨੇ ਦੇਖਿਆ ਕਿ ਹਿੰਦੂ, ਸਿੱਖ, ਮੁਸਲਮਾਨ ਆਦਿ ਧਰਮਾਂ ਦੇ ਲੋਕ ਸਾਰੇ ਆਪਸ ਵਿੱਚ ਇਕੱਠੇ ਹੋ ਕੇ ਲੜ ਰਹੇ ਹਨ, ਅਸੀਂ ਇਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦੇ। ਫਿਰ ਅੰਗਰੇਜ਼ਾਂ ਵੱਲੋਂ ਇੱਕ ਨੀਤੀ ਲਿਆਂਦੀ ਗਈ, ਉਹ “ਪਾੜੋ ਅਤੇ ਰਾਜ ਕਰੋ” ਦੀ ਨੀਤੀ ਸੀ। ਅੰਗਰੇਜ਼ਾਂ ਦੀ ਪਾੜੋ ਅਤੇ ਰਾਜ ਕਰੋ ਵਾਲੀ ਨੀਤੀ ਨੇ ਸਾਨੂੰ ਸੰਨ 1947 ਦੀ ਵੰਡ ਤੱਕ ਪਹੁੰਚਾ ਦਿੱਤਾ। ਸਾਡਾ ਦੇਸ਼ ਵੰਡਿਆ ਗਿਆ। ਪੰਜਾਬ ਨੇ ਸਭ ਤੋਂ ਜ਼ਿਆਦਾ ਉਸ ਦਾ ਸੰਤਾਪ ਭੋਗਿਆ ਹੈ। ਅੱਜ ਵੀ ਸਾਡੇ ਫੱਟ ਦੁੱਖ ਰਹੇ ਹਨ, ਰਿਸ ਰਹੇ ਹਨ, ਜਿਹੜੇ ਸਾਨੂੰ ਸੰਨ 1947 ਵਿੱਚ ਮਿਲੇ ਹਨ ਅਤੇ ਅੱਜ ਫਿਰ ਉਸੇ ਪਾਸੇ ਸਾਨੂੰ ਲਿਆਂਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜਿਹੜੀ ਅੰਗਰੇਜ਼ਾਂ ਨੇ divide and rule policy ਲਿਆਂਦੀ ਸੀ, ਉਸ ਵਿੱਚ ਕੇਂਦਰ ਸਰਕਾਰ ਵਿੱਚ ਕੁਝ ਮੁੱਠੀ ਭਰ ਲੋਕਾਂ ਵੱਲੋਂ ਆਪਣਾ ਰਾਜ ਸਥਾਪਿਤ ਕਰਨ ਵਾਸਤੇ ਲਿਆਂਦਾ ਗਿਆ ਹੈ। ਇਹ ਹਿੰਦੂਆਂ ਦਾ ਰਾਜ ਸਥਾਪਿਤ ਕਰਨ ਵਾਸਤੇ ਨਹੀਂ ਬਲਕਿ ਸਿਰਫ ਆਪਣਾ ਰਾਜ ਸਥਾਪਿਤ ਕਰਨ ਵਾਸਤੇ ਲਿਆਂਦਾ ਗਿਆ ਹੈ। ਸਪੀਕਰ ਸਾਹਿਬ, ਆਰ.ਐਸ.ਐਸ. ਇੱਕ ਐਸੀ ਜਮਾਤ ਹੈ, ਜਿਸ ਨੂੰ ਕਈ ਵਾਰ ਬੈਨ ਕੀਤਾ ਜਾ ਚੁੱਕਾ ਹੈ। ਉਹ ਅਜ਼ਾਦੀ ਤੋਂ ਪਹਿਲਾਂ ਵੀ ਬੈਨ ਹੋਈ ਸੀ ਅਤੇ ਅਜ਼ਾਦੀ ਤੋਂ ਬਾਅਦ ਵੀ ਬੈਨ ਹੋਈ। ਉਸ ਵੱਲੋਂ ਇਹ ਜ਼ਹਿਰ ਘੋਲ ਕੇ ਸਾਡੇ ਲੋਕਾਂ ਵਿੱਚ ਵੰਡਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਇਹ ਵੰਡ ਨਹੀਂ ਹੋਣੀ ਚਾਹੀਦੀ। ਮੈਂ ਥੋੜ੍ਹਾ ਜਿਹਾ ਸਾਡੇ ਅਕਾਲੀ ਵੀਰਾਂ ਦੀ ਸੋਚ ਬਾਰੇ ਵੀ ਦੱਸਣਾ ਚਾਹਾਂਗਾ। ਸਪੀਕਰ ਸਾਹਿਬ, ਸਿੱਖਾਂ ਦੀ ਫਲਾਸਫੀ ਸਮਝਣ ਦੀ ਲੋੜ ਹੈ। ਸਿੱਖ ਧਰਮ ਅਜਿਹਾ ਧਰਮ ਹੈ, ਜਿਸ ਨੇ ਹਮੇਸ਼ਾ ਸਰਬੱਤ ਦਾ ਭਲਾ ਮੰਗਿਆ ਹੈ। ਸਿੱਖ ਧਰਮ ਉਹ ਧਰਮ ਹੈ, ਜਦੋਂ ਕਸ਼ਮੀਰ ਪੰਡਿਤਾਂ ਨੂੰ ਲੋੜ ਪਈ ਤਾਂ ਉਹ ਗੁਰੂ ਸਾਹਿਬ ਕੋਲ ਆਏ, ਉਥੇ ਮਨਿਓਰਿਟੀ ਸੀ, ਧੱਕਾ ਹੋ ਰਿਹਾ ਸੀ। ਉਨ੍ਹਾਂ ਨੂੰ ਕੰਨਵਰਸ਼ਨ ਬਾਰੇ ਕਿਹਾ ਜਾ ਰਿਹਾ ਸੀ। ਗੁਰੂ ਸਾਹਿਬ ਨੇ ਕਸ਼ਮੀਰੀ ਪੰਡਿਤਾਂ ਵਾਸਤੇ ਆਪਣੀ ਸ਼ਹਾਦਤ ਦੇ ਕੇ ਉਨ੍ਹਾਂ ਦੀ ਰਾਖੀ ਕੀਤੀ। ਸਿੱਖ ਧਰਮ ਉਹ ਧਰਮ ਹੈ, ਜਿਸ ਵਿੱਚ ਗੁਰੂ ਸਾਹਿਬ ਨੇ ਫੁਰਮਾਇਆ ਕਿ:

***ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥***

ਸਪੀਕਰ ਸਾਹਿਬ, ਮੁਸਲਮਾਨ ਧਰਮ ਦੇ ਲੋਕਾਂ ਨੇ ਵੀ ਸਿੱਖ ਧਰਮ ਨਾਲ ਜਿੱਥੇ ਜ਼ਰੂਰਤ ਪਈ ਹੈ, ਉਥੇ ਹਾਂ ਦਾ ਨਾਅਰਾ ਲਗਾਇਆ। ਜਦੋਂ ਸਾਡਾ ਰਾਜ ਆਇਆ, ਸਰਦਾਰ ਰਣਜੀਤ ਸਿੰਘ ਜੀ ਮਹਾਰਾਜਾ

ਬਣੇ ਤਾਂ ਉਨ੍ਹਾਂ ਦੇ ਜਰਨੈਲ ਹਿੰਦੂ ਵੀ ਰਹੇ ਅਤੇ ਮੁਸਲਮਾਨ ਵੀ ਜਰਨੈਲ ਰਹੇ। ਉਨ੍ਹਾਂ ਦੇ ਰਾਜ ਵਿੱਚ ਕਦੇ ਦੰਗੇ ਨਹੀਂ ਹੋਏ, ਕਦੇ ਹਿੰਦੂ, ਮੁਸਲਮਾਨ ਅਤੇ ਸਿੱਖਾਂ ਨੂੰ ਇਹ ਨਹੀਂ ਲੱਗਿਆ ਕਿ ਇਹ ਸਾਡਾ ਰਾਜਾ ਨਹੀਂ ਹੈ। ਸਾਰਿਆਂ ਨੂੰ ਬਰਾਬਰ ਦਾ ਰੁਤਬਾ ਦਿੱਤਾ ਗਿਆ।ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਧਰਮ ਦੀ ਨੁਮਾਇੰਦਾ ਜਮਾਤ ਆਪਣੇ ਆਪ ਨੂੰ ਸਮਝਦੀ ਹੋਵੇ ਅਤੇ ਜਦੋਂ ਇਹ ਬਿਲ ਆਵੇ ਕਿ ਮੁਸਲਮਾਨਾਂ ਨੂੰ ਇੱਥੋਂ ਕੱਢਿਆ ਜਾ ਰਿਹਾ ਹੈ, ਉਦੋਂ ਉਹ ਮੇਜ਼ ਥਪਾਥਪਾ ਕੇ ਉਸ ਦੇ ਹੱਕ ਵਿੱਚ ਵੋਟ ਕਰੇ ਤਾਂ ਇਹ ਕਿੰਨੀ ਸ਼ਰਮਨਾਕ ਗੱਲ ਹੈ। ਇਹ ਉਸ ਪਾਰਟੀ ਵਾਸਤੇ ਬਹੁਤ ਹੀ ਸ਼ਰਮਨਾਕ ਵਾਲੀ ਗੱਲ ਹੈ। ਸ਼੍ਰੋਮਣੀ ਅਕਾਲੀ ਦਲ ਇੱਕ ਇਤਿਹਾਸਕ ਪਾਰਟੀ ਹੈ। ਸੰਨ 1920 ਤੋਂ ਲੈ ਕੇ ਕੁਝ ਸਮਾਂ ਪਹਿਲਾਂ ਤੱਕ ਇਨ੍ਹਾਂ ਨੇ ਹਮੇਸ਼ਾਂ ਵੱਧ ਅਧਿਕਾਰਾਂ ਦੀ ਗੱਲ ਕੀਤੀ। ਇਨ੍ਹਾਂ ਨੇ ਹਮੇਸ਼ਾਂ ਸਾਰੀਆਂ ਜਿੰਨੀਆਂ ਵੀ ਮਨਿਓਰਿਟੀਜ਼ ਹਨ, ਉਨ੍ਹਾਂ ਦੇ ਹੱਕ ਦੀ ਗੱਲ ਕੀਤੀ। ਲੇਕਿਨ ਅੱਜ ਇੱਕ ਲੀਡਰ ਐਸਾ ਆਇਆ ਔਰ ਪਾਰਟੀ ਵਿੱਚ ਕੁਝ ਅਜਿਹੇ ਬੰਦੇ ਕਾਬਜ਼ ਹੋ ਗਏ ਕਿ ਜਿਨ੍ਹਾਂ ਨੇ ਇਸ ਦੀ ਟੋਟਲੀ ideology ਨੂੰ ਚੇਂਜ ਕਰ ਦਿੱਤਾ। ਜੋ ਵੱਡੇ ਬਜ਼ੁਰਗਾਂ, ਅਕਾਲੀ ਲੀਡਰਾਂ ਦੀ ਕਰੀ-ਕਤਰੀ ਸੀ, ਉਹ ਸਾਰੀ ਖੂਹ ਵਿੱਚ ਪਾ ਦਿੱਤੀ। ਜਦੋਂ ਜੰਮੂ ਕਸ਼ਮੀਰ ਦੇ ਵਿੱਚ ਵੱਧ ਅਧਿਕਾਰਾਂ ਦੀ ਗੱਲ ਆਈ ਤਾਂ ਇਨ੍ਹਾਂ ਨੇ ਵੋਟ ਉਨ੍ਹਾਂ ਦੇ ਖਿਲਾਫ ਕਰ ਦਿੱਤੀ ਅਤੇ ਵੱਧ ਅਧਿਕਾਰ ਰਹਿਣ ਨਹੀਂ ਦਿੱਤੇ। ਸਪੀਕਰ ਸਾਹਿਬ, ਇਸ ਦਾ ਕਾਰਨ ਕੋਈ ਵੀ ਹੋਵੇ, ਜਦੋਂ ਗੱਲ ਆਈ ਇੱਕ ਫਿਰਕੇ ਮਨਿਓਰਿਟੀ ਨੂੰ ਕੱਢਿਆ ਜਾਣਾ ਹੈ ਤਾਂ ਇਨ੍ਹਾਂ ਨੇ ਉਸ ਵਿੱਚ ਖੁਸ਼ੀ ਜ਼ਾਹਿਰ ਕੀਤੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਸਪੀਕਰ ਸਾਹਿਬ....

**ਮਾਨਯੋਗ ਸਪੀਕਰ:** ਹਾਂ ਜੀ, ਢਿੱਲੋਂ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਰ, ਜੇਕਰ ਸਾਡਾ ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਦੇਖੋ ਤਾਂ ਅਸੀਂ ਉਸ ਮੌਕੇ ਵੀ ਧਾਰਾ 370 ਦੀ ਗੱਲ ਕੀਤੀ ਸੀ ਅਤੇ ਕਿਹਾ ਸੀ ਕਿ ਧਾਰਾ 370 ਖਤਮ ਕੀਤੀ ਜਾਵੇ। ਸਾਡਾ ਉਸ ਚੀਜ਼ ਦਾ ਹਿੱਸਾ ਹੈ। ਇਸ ਕਰਕੇ ਅਸੀਂ ਉਸ ਦੀ ਸਪੋਰਟ ਕੀਤੀ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮੈਂ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਮੇਰੀ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ।ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਇਹ ਕਹਿ ਰਿਹਾ ਹੈ ਕਿ ਰਾਜਾਂ ਨੂੰ ਵੱਧ ਅਧਿਕਾਰ ਦਿੱਤੇ ਜਾਣ। ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਇਹ ਕਹਿ ਰਹਿ ਹੈ ਕਿ ਮਨਿਓਰਿਟੀ ਦੀ ਰਾਖੀ ਕੀਤੀ ਜਾਵੇ ਅਤੇ ਮਨਿਓਰਿਟੀ ਨੂੰ ਇਨਸਾਫ ਮਿਲੇ।ਤੁਸੀਂ ਹੁਣ ਇਸ ਤੋਂ ਪਿੱਛੇ ਕਿਉਂ ਹੱਟ ਰਹੇ ਹੋ? (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਵੱਲ ਇਸ਼ਾਰਾ) ਇਹੀ ਤਾਂ ਮੈਂ ਤੁਹਾਨੂੰ ਕਹਿ ਰਿਹਾ ਹਾਂ

ਕਿ ਤੁਸੀਂ ਵੋਟ ਤਾਂ ਪਾ ਆਏ। ਮੈਂ ਆਪਣੀ ਹੀ ਗੱਲ ਕਰ ਰਿਹਾ ਹਾਂ। ਮੈਂ ਸੂਬੇ ਦੀ ਗੱਲ ਕਰ ਰਿਹਾ ਹਾਂ। ਮੈਂ ਸਿੱਖਾਂ ਦੀ ਗੱਲ ਕਰ ਰਿਹਾ ਹਾਂ।(ਵਿਘਨ)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਇੱਧਰ ਗੱਲ ਕਰੋ। ਤੁਸੀਂ ਉੱਧਰ ਗੱਲ ਨਾ ਕਰੋ। ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ that this is very sensitive issue. ਇਹ ਐਡਵਾਈਜ਼ਰ ਦਾ ਰੋਲ ਬੰਦ ਕਰਨ। ਇਹ ਆਪਣੀ ਪਾਰਟੀ ਨੂੰ ਐਡਵਾਈਜ਼ ਕਰਨ। ਜਦੋਂ ਸਾਨੂੰ ਇਨ੍ਹਾਂ ਦੀ ਐਡਵਾਈਜ਼ ਦੀ ਲੋੜ ਹੋਵੇਗੀ ਤਾਂ ਅਸੀਂ ਇਨ੍ਹਾਂ ਤੋਂ ਐਡਵਾਈਜ਼ ਲੈ ਲਵਾਂਗੇ। ਅਸੀਂ ਹਾਲੇ ਲੋੜ ਨਹੀਂ ਸਮਝਦੇ ਹਾਂ। ਇਹ 370 ਦੀ ਗੱਲ ਵਾਰ-ਵਾਰ ਕਰਦੇ ਹਨ। ਇਨ੍ਹਾਂ ਨੇ ਹੁਣੇ ਹੁੱਡਾ ਸਾਹਿਬ ਦੀ ਪ੍ਰਧਾਨਗੀ ਹੇਠ ਹਰਿਆਣਾ ਵਿੱਚ ਇਲੈੱਕਸ਼ਨ ਲੜੀ ਹੈ। ਉਨ੍ਹਾਂ ਨੇ 370 ਉੱਤੇ "ਹਾਂ" ਦਾ ਨਾਅਰਾ ਮਾਰਿਆ ਹੈ। ਰਾਜ ਸਭਾ ਦੇ ਘੱਟੋ-ਘੱਟ ਕਾਂਗਰਸ ਦੇ 25-30 ਅਜਿਹੇ ਮੈਂਬਰ ਸਨ, ਜਿਹੜੇ 370 ਦੇ ਮੁੱਦੇ ਤੇ ਉਸ ਦਿਨ ਗੈਰ-ਹਾਜ਼ਰ ਹੋ ਗਏ। ਉਨ੍ਹਾਂ ਦੀ ਵੱਖੋ-ਵੱਖਰੀ ਸੁਰ ਵੀ ਸੁਣਨ ਨੂੰ ਮਿਲੀ। ਜਿਹੜੀ ਵੱਧ ਅਧਿਕਾਰਾਂ ਦੀ ਗੱਲ ਹੈ, ਪ੍ਰਾਈਮ ਮਨਿਸਟਰ ਸਾਹਿਬ ਨੇ ਆਲਰੇਡੀ ਇਹ ਗੱਲ ਦੱਸ ਦਿੱਤੀ ਹੈ ਕਿ ਜਦੋਂ ਵੀ ਸਮਾਂ ਆਉਣ ਤੇ ਹਾਲਾਤ ਠੀਕ ਲੱਗੇ ਕਿਉਂਕਿ ਲੇਹ-ਲੇਦਾਖ ਦੀ ਯੂਨੀਅਨ ਟੈਰੇਟਰੀ ਦੀ ਡਿਮਾਂਡ ਬਹੁਤ ਸਮੇਂ ਤੋਂ ਚੱਲ ਰਹੀ ਹੈ। ਇਨ੍ਹਾਂ ਵੇਲੇ ਦੀ ਵੀ ਚੱਲਦੀ ਹੈ, they are celebrating ਯੂਨੀਅਨ ਟੈਰੇਟਰੀ ਬਣਨਾ ਜੰਮੂ ਦੇ ਲੋਕਾਂ ਦੀ, they are in celebration. ਸਿਰਫ ਕਸ਼ਮੀਰ ਦੇ ਲੋਕਾਂ ਦਾ ਇਸ਼ੂ ਖੜ੍ਹਾ ਹੁੰਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਜਦੋਂ ਬੋਲਣਾ ਹੈ, ਉਦੋਂ ਜਵਾਬ ਦੇ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਅਸੀਂ ਕਿਸ ਲਈ ਇੱਕ ਦੂਜੇ ਤੇ ਤੂੰ-ਤੂੰ, ਮੈਂ-ਮੈਂ ਤੇ ਪਵਾਂਗੇ। ਤੁਸੀਂ ਵੀ ਇਹ ਗੱਲ ਐਸ਼ੋਅਰ ਕਰ ਲਵੋ।

**ਮਾਨਯੋਗ ਸਪੀਕਰ:** ਠੀਕ ਹੈ, ਠੀਕ ਹੈ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਉਹ ਕਹਿੰਦੇ ਕਿ-

***ਤੂੰ ਇਧਰ ਉਧਰ ਕੀ ਬਾਤ ਮਤ ਕਰ, ਬਤਾ ਯੇ ਕਾਫਲਾ ਲੁਟਾ ਕਿਉਂ ਹੈ।***
***ਮੁਜੇ ਰਾਹਜਨੋਂ ਸੇ ਗਰਜ ਨਹੀਂ, ਤੇਰੀ ਰਹਿਬਰੀ ਕਾ ਸਵਾਲ ਹੈ।***

ਸਪੀਕਰ ਸਾਹਿਬ, ਸਵਾਲ ਇਨ੍ਹਾਂ ਦੀ ਲੀਡਰਸ਼ਿਪ ਦਾ ਹੈ। ਇੱਥੇ ਬੈਠ ਕੇ ਬਾਦਲ ਸਾਹਿਬ ਤੋਂ ਕਹਾਓ ਕਿ ਅਸੀਂ ਜੇਕਰ ਵੱਧ ਅਧਿਕਾਰਾਂ ਦੀ ਗੱਲ ਨਹੀਂ ਕਰਦੇ, ਘੱਟ-ਗਿਣਤੀਆਂ ਦੀ ਗੱਲ ਨਹੀਂ ਕਰਦੇ।

ਇਹ ਤਾਂ ਜਿਹੜੇ ਮੁੰਡੇ ਨਵੇਂ ਪ੍ਰਧਾਨ ਬਣ ਗਏ ਜਿਨ੍ਹਾਂ ਨੇ ਹੁਣ ਸਾਰਾ ਕੁਝ ਸੰਭਾਲਿਆ।ਇਨ੍ਹਾਂ ਇੱਕ ਮਨਿਸਟਰੀ ਪਿੱਛੇ ਸਾਰੀ ਸਰਕਾਰ ਵੇਚ ਦਿੱਤੀ।(ਵਿਘਨ)

**ਮਾਨਯੋਗ ਸਪੀਕਰ:** ਇਨ੍ਹਾਂ ਨੂੰ ਬੋਲਣ ਦਿਓ। ਇਹ ਆਪਣੀ ਗੱਲ ਆਪ ਕਰਨਗੇ। ਇਹ ਬੋਲਣਗੇ। ਇਹ ਆਪਣੀ ਗੱਲ ਆਪ ਕਰਨਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਇੱਕ ਮਨਿਸਟਰੀ ਪਿੱਛੇ ਸਾਰੀ ਸਰਕਾਰ ਵੇਚ ਦਿੱਤੀ। ਇੱਕ ਮਨਿਸਟਰੀ ਦੇ ਪਿੱਛੇ ਸਾਰਾ ਅਕਾਲੀ ਦਲ ਦਾ ਇਤਿਹਾਸ ਵੇਚ ਦਿੱਤਾ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਚੰਨੀ ਜੀ, ਚੰਨੀ ਜੀ, ਇਹ ਬੋਲਣਗੇ। ਇਹ ਆਪਣੀ ਗੱਲ ਆਪ ਕਰਨਗੇ। ਚਲੋ ਬੈਠੋ, ਬੈਠੋ। ਇਨ੍ਹਾਂ ਦੀ ਗੱਲ ਛੱਡੋ। ਇਹ ਆਪਣੀ ਗੱਲ ਆਪ ਕਰਨਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮੈਂ ਹੋਰ ਗੱਲ ਕਰ ਲੈਂਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਹੋਰ ਗੱਲ ਕਰ ਲਓ। ਇਨ੍ਹਾਂ ਦੀ ਗੱਲ ਛੱਡੋ।(ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਫਾਇਦੇ ਦੀ ਗੱਲ ਕਰਨ ਲੱਗਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਬੋਲਣਾ ਹੈ, ਤੁਸੀਂ ਬੋਲਣਾ ਹੈ। ਤੁਸੀਂ ਇਨ੍ਹਾਂ ਦਾ ਫਾਇਦਾ ਨਾ ਕਰੋ। ਰਹਿਣ ਦਿਓ, ਰਹਿਣ ਦਿਓ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਸ੍ਰੀ ਅਕਾਲ ਤਖਤ ਨੂੰ ਤਾਂ ਇਹ ਸਾਰੇ ਮੰਨਦੇ ਹਨ। ਸ੍ਰੀ ਅਕਾਲ ਤਖਤ ਨੂੰ ਸਾਰਾ ਸਿੱਖ ਜਗਤ ਮੰਨਦਾ ਹੈ। ਅਕਾਲੀ ਦਲ ਵੀ ਕਹਿੰਦਾ ਹੈ ਕਿ ਅਸੀਂ ਸ੍ਰੀ ਅਕਾਲ ਤਖਤ ਨੂੰ ਮੰਨਦੇ ਹਾਂ ਭਾਵੇਂ ਉਸ ਦੇ ਵਿਰੋਧ ਵਿੱਚ ਜਾ ਕੇ ਰੈਲੀਆਂ ਵੀ ਕਰ ਲੈਂਦੇ ਹਨ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਨੇ ਕਿਹਾ ਹੈ (ਵਿਘਨ)(ਸ਼ੋਰ) ਇੱਕ ਮਿੰਟ ਜੀ, ਸੁਣੋ।

**ਮਾਨਯੋਗ ਸਪੀਕਰ:** ਕੀ ਕਿਹਾ?

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਨੇ ਕਿਹਾ ਹੈ ਕਿ ਆਰ.ਐਸ.ਐਸ. ਬੈਨ ਹੋਣੀ ਚਾਹੀਦੀ ਹੈ। ਮੈਂ ਅਕਾਲੀ ਦਲ ਨੂੰ ਪੁੱਛਦਾ ਹਾਂ ਕਿ ਕੀ ਉਹ ਇਸ ਦੀ ਪ੍ਰੋੜ੍ਹਤਾ ਕਰਦੇ ਹਨ? (ਵਿਘਨ)

Under Print
Not for Legal/Official use

**ਮਾਨਯੋਗ ਸਪੀਕਰ:** ਇਹ ਜਦੋਂ ਬੋਲਣਗੇ ਤਾਂ ਇਹ ਗੱਲ ਕਰ ਲੈਣਗੇ। ਢਿੱਲੋਂ ਸਾਹਿਬ, ਤੁਸੀਂ ਵੀ ਬੋਲਣਾ ਹੈ।ਚਲੋ, ਢਿੱਲੋਂ ਸਾਹਿਬ, ਤੁਸੀਂ ਦੱਸੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣੀ ਗੱਲ ਕਰਨ। ਇਹ ਜਿਹੜੀਆਂ ਇੱਧਰ-ਉੱਧਰ ਦੀਆਂ ਇਹ ਗੱਲਾਂ ਕਰਦੇ ਹਨ, ਉਨ੍ਹਾਂ ਵਿੱਚੋਂ ਕੁਝ ਨਿਕਲਦਾ ਹੈ? ਇਨ੍ਹਾਂ ਨੇ ਜਿਹੜੀ ਸ੍ਰੀ ਅਕਾਲ ਤਖਤ ਦੀ ਗੱਲ ਕੀਤੀ ਹੈ, ਇਹ ਲੋਕਾਂ ਨੂੰ ਜਾ ਕੇ ਦੱਸਣ ਕਿ ਸ੍ਰੀ ਅਕਾਲ ਤਖਤ ਢਾਹਿਆ ਕਿਸ ਨੇ ਸੀ? ਜਿਨ੍ਹਾਂ ਨੇ ਢਾਹਿਆ ਹੈ, ਉਹ ਬੋਲਣ।ਇਨ੍ਹਾਂ ਨੂੰ ਇਹੋ ਜਿਹੀਆਂ ਗੱਲਾਂ ਤੋਂ ਸ਼ਰਮ ਆਉਣੀ ਚਾਹੀਦੀ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮੈਂ ਸਿਰਫ ਇੰਨੀ ਹੀ ਗੱਲ ਕੀਤੀ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਦਾ ਬਿਆਨ ਆਇਆ ਕਿ ਆਰ.ਐਸ.ਐਸ. ਮਨਿਓਰਿਟੀਜ਼ ਦੇ ਖਿਲਾਫ ਹੈ, ਸਿੱਖਾਂ ਦੇ ਖਿਲਾਫ ਹੈ, ਮੁਸਲਮਾਨਾਂ ਦੇ ਖਿਲਾਫ ਹੈ। ਇਹ ਦੇਸ਼ ਦੇ ਵਿੱਚ ਵੰਡ ਕਰਵਾਉਣ ਤੱਕ ਜਾ ਰਹੀ ਹੈ, ਇਹ ਹਿੰਦੂਆਂ ਦਾ ਵੱਖਰਾ ਰਾਜ ਮੰਗਦੀ ਹੈ। ਇਸ ਲਈ ਇਸ ਨੂੰ ਬੈਨ ਕਰ ਦੇਣਾ ਚਾਹੀਦਾ ਹੈ। ਕੀ ਅਕਾਲੀ ਦਲ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਨਾਲ ਖੜ੍ਹਦਾ ਹੈ ਜਾਂ ਨਹੀਂ ਖੜ੍ਹਦਾ? ਮੈਂ ਤਾਂ ਸਿਰਫ ਏਨੀ ਹੀ ਗੱਲ ਪੁੱਛੀ ਹੈ। ਇਹ ਨਹੀਂ ਖੜ੍ਹ ਸਕਦੇ ਕਿਉਂਕਿ ਇਨ੍ਹਾਂ ਵਿੱਚ ਉਹ ਗਟਸ ਨਹੀਂ ਹਨ ਜੋ ਤਲਵੰਡੀ ਸਾਹਿਬ ਵਿੱਚ ਸੀ, ਇਨ੍ਹਾਂ ਵਿੱਚ ਉਹ ਗਟਸ ਨਹੀਂ ਹਨ ਜੋ ਟੌਹੜਾ ਸਾਹਿਬ ਵਿੱਚ ਸੀ। ਇਨ੍ਹਾਂ ਵਿੱਚ ਉਹ ਗਟਸ ਨਹੀਂ ਹਨ ਜੋ ਮਾਸਟਰ ਤਾਰਾ ਸਿੰਘ ਵਿੱਚ ਸੀ। ਇਨ੍ਹਾਂ ਵਿੱਚ ਉਹ ਗਟਸ ਨਹੀਂ ਹਨ ਜੋ ਬਾਦਲ ਸਾਹਿਬ ਵਿੱਚ ਸੀ। ਇਹ ਜਿਹੜੇ ਅੱਜ ਅਕਾਲੀ ਦਲ ਦੇ ਠੇਕੇਦਾਰ ਬਣੇ ਹਨ ਇਨ੍ਹਾਂ ਨੇ ਸਿਰਫ ਮਨਿਸਟਰੀਆਂ ਵਾਸਤੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਨੂੰ ਰੋਲਿਆ ਹੋਇਆ ਹੈ।

**ਮਾਨਯੋਗ ਸਪੀਕਰ:** ਹਾਂ ਜੀ , ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਜੀ ਕਿ 1984 ਦੇ ਵਿੱਚ ਜੋ ਕੁਝ ਵੀ ਹੋਇਆ ਹੈ। ਜੋ ਕੁਝ *** ਇਸ ਦੀ ਕੱਲ੍ਹ ਹੀ ਢੀਂਗਰਾ ਰਿਪੋਰਟ ਆਈ ਹੈ। ਤੁਸੀਂ ਦੱਸੋ ਕਿ ਤੁਸੀਂ ਢੀਂਗਰਾ ਰਿਪੋਰਟ ਨੂੰ ਮੰਨਦੇ ਹੋ ਜਾਂ ਨਹੀਂ? ਮੈਂ ਅੱਜ ਵੀ ਕਹਿੰਦਾ ਹਾਂ ਕਿ ਇਨ੍ਹਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰਨ ਦੀ ਕੋਸ਼ਿਸ਼ ਕੀਤੀ ਜਦੋਂ ਸਿੱਖ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾ ਰਹੇ ਸੀ, ਉੱਥੇ ਟੈਂਕਾਂ ਅਤੇ ਤੋਪਾਂ ਨਾਲ ਗੋਲੇ ਚਲਾ ਦਿੱਤੇ, (ਵਿਘਨ)(ਸ਼ੋਰ)

*** Expunged as ordered by the Chair.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** *** ਸਵਾਲ ਹੋਇਆ ਤਾਂ ਉਨ੍ਹਾਂ ਕਿਹਾ ਸੀ ਕਿ ਜਦੋਂ ਵੱਡਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਹਿੱਲਦੀ ਹੈ। ਕੀ ਇਹ ਇਸ ਬਿਆਨ ਦਾ ਸਵਾਗਤ ਕਰਦੇ ਹਨ? ਸਪੀਕਰ ਸਾਹਿਬ, ਸ੍ਰੀ ਅਕਾਲ ਤਖਤ ਮਹਾਨ ਹੈ, ਸਿੱਖ ਪੰਥ ਦੀ ਸ਼ਾਨ ਹੈ। *** ਹੁਣ ਇਹ ਸ੍ਰੀ ਅਕਾਲ ਤਖਤ ਸਾਹਿਬ ਤੇ ਟਿੱਪਣੀ ਕਰਨਗੇ? ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦਾ ਮਾਹੌਲ ਨਾ ਬਣਾਓ।(ਵਿਘਨ)(ਸ਼ੋਰ)

**Mr. Speaker** : Please, Expunge these words. ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਕਾਈਂਡਲੀ ਮੇਰੀ ਬੇਨਤੀ ਹੈ ਕਿ ਤੁਸੀਂ ਸੀ.ਏ.ਏ. ਤੇ ਰਹਿਣ ਦਿਓ, ਇਹ ਬੜਾ ਹੀ *** ਗੰਭੀਰ ਮੁੱਦਾ ਹੈ।ਇਸ ਤਰ੍ਹਾਂ ਤੂੰ-ਤੂੰ, ਮੈਂ-ਮੈਂ ਨਾਲ ਗੱਡੀ ਨਹੀਂ ਚੱਲਣੀ ਬਲਕਿ ਮਾਹੌਲ ਖਰਾਬ ਹੋਣਾ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਲਖਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ***

**ਮਾਨਯੋਗ ਸਪੀਕਰ** : ਚੰਨੀ ਜੀ, ਪਲੀਜ, ਚੇਅਰ ਨੂੰ ਐਡਰੈੱਸ ਕਰੋ। ਤੁਸੀਂ ਇਸ ਨੂੰ ਪਰਸਨਲ ਨਾ ਕਰੋ, ਪਰਸਨਲ ਨਾ ਕਰੋ।ਇਸ ਨੂੰ ਪਰਸਨਲ ਨਾ ਬਣਾਉ, ਪਰਸਨਲ ਨਾ ਬਣਾਉ, (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ, ਸਦਨ ਵਿੱਚ ਕਾਫੀ ਸ਼ੋਰ ਸੀ, ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਪਲੀਜ, ਪਲੀਜ, ਚੇਅਰ ਨੂੰ ਐਡਰੈੱਸ ਕਰੋ। ਮਜੀਠੀਆ ਜੀ, ਤੁਸੀਂ ਵੀ ਇਸ ਨੂੰ ਪਰਸਨਲ ਨਾ ਬਣਾਉ, ਪਰਸਨਲ ਨਾ ਬਣਾਉ। (ਵਿਘਨ)(ਸ਼ੋਰ) ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਲਖਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ***

**ਮਾਨਯੋਗ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਐਕਸਪੰਜ ਕੀਤਾ ਜਾਂਦਾ ਹੈ। ਹਾਂ ਜੀ, ਚੰਨੀ ਜੀ, ਤੁਸੀਂ ਮਤੇ ਤੇ ਆ ਜਾਓ, ਮਤੇ ਤੇ ਆ ਜਾਓ। ਚੇਅਰ ਨੂੰ ਐਡਰੈਸ ਕਰੋ,

ਚੰਨੀ ਜੀ, ਚੇਅਰ ਨੂੰ ਐਡਰੈਸ ਕਰੋ। ਚੰਨੀ ਜੀ, ਤੁਸੀਂ ਕਨਕਲੂਡ ਕਰੋ, ਕਨਕਲੂਡ ਕਰੋ। (ਵਿਘਨ)(ਸ਼ੋਰ) ਚੰਨੀ ਜੀ, ਤੁਸੀਂ ਮਤੇ ਉੱਤੇ ਬੋਲੋ, ਮਤੇ ਤੇ ਬੋਲੋ, ਮਤੇ ਤੇ ਬੋਲੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਲਖਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ***

**ਮਾਨਯੋਗ ਸਪੀਕਰ :** ਚੰਨੀ ਜੀ, ਤੁਸੀਂ ਮਤੇ ਉਤੇ ਆ ਜਾਵੋ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਮਤੇ ਤੇ ਹੀ ਆਉਂਦਾ ਹਾਂ। ਸਪੀਕਰ ਸਾਹਿਬ, ਤੁਸੀਂ ਮੇਰੇ ਜ਼ਿਲ੍ਹੇ ਦੇ ਹੋ, ਤੁਸੀਂ ਵੀ ਜਾਣਦੇ ਹੋ ਕਿ ਮੈਨੂੰ ਮੇਰੇ ਇਲਾਕੇ ਦੇ ਲੋਕਾਂ ਨੇ ਅਜ਼ਾਦ ਵੀ ਜਿਤਾ ਦਿੱਤਾ ਸੀ, ਇਹ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਅਜ਼ਾਦ ਲੜ ਕੇ ਦੇਖ ਲੈਣ, ਇਨ੍ਹਾਂ ਨੂੰ ਅਕਾਲੀ ਦਲ ਦਾ ਪਤਾ ਲੱਗ ਜਾਵੇਗਾ? (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸੀ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਮਤੇ ਤੇ ਆ ਜਾਉ। (ਵਿਘਨ) ਚੰਨੀ ਜੀ, ਮਤੇ ਤੇ ਆ ਜਾਉ, ਪਲੀਜ ਤੁਸੀਂ ਬੋਲ ਲੈਣਾ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਨੂੰ ਇਸ਼ਾਰਾ ਕਰਦੇ ਹੋਏ) ਤੁਸੀਂ ਬੋਲ ਲੈਣਾ ਹੈ। ਚਲੋ, ਮਜੀਠੀਆ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ। ਚੰਨੀ ਜੀ, ਇੱਕ ਮਿੰਟ ਮਜੀਠੀਆ ਜੀ ਨੂੰ ਕੁਝ ਕਹਿ ਲੈਣ ਦਿਉ, ਹਾਂ ਜੀ, ਮਜੀਠੀਆ ਜੀ, ਤੁਸੀਂ ਬੋਲੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਤੁਹਾਨੂੰ ਬੇਨਤੀ ਹੈ...(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸੀ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਅਸੀਂ ਚੀਮਾ ਸਾਹਿਬ ਦੀ ਗੱਲ ਸੁਣ ਲਈਏ, ਚੀਮਾ ਸਾਹਿਬ ਖੜ੍ਹੇ ਹਨ, ਉਨ੍ਹਾਂ ਦੀ ਗੱਲ ਸੁਣ ਲਵੋ। ਚੀਮਾ ਸਾਹਿਬ ਵੀ ਖੜ੍ਹੇ ਹਨ। ਹਾਂ ਜੀ, ਚੀਮਾ ਸਾਹਿਬ। ਸਾਰੇ ਬੈਠ ਜਾਉ, ਜ਼ਰਾ ਚੀਮਾ ਸਾਹਿਬ ਨੂੰ ਬੋਲ ਲੈਣ ਦਿਉ।(ਵਿਘਨ)(ਸ਼ੋਰ)

*** Expunged as ordered by the Chair.

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਹਾਊਸ ਦਾ ਡੈਕੋਰਮ ਮੇਨਟੇਨ ਕਰੋ। ਇਹ ਬੜਾ ਅਹਿਮ ਇਸ਼ੂ ਹੈ, ਇਹ ਪੰਜਾਬ ਤੇ ਦੇਸ਼ ਦੇ ਨਾਲ ਰਿਲੇਟਿਡ ਇਸ਼ੂ ਹੈ (ਵਿਘਨ)(ਸ਼ੋਰ) ਸਪੀਕਰ ਸਾਹਿਬ, ਸੀ.ਏ.ਏ.ਦੇ ਉਤੇ ਬਹਿਸ ਹੋ ਰਹੀ ਹੈ ਉਸ ਦੇ ਉਤੇ ਆਪਣੇ-ਆਪਣੇ ਨੂੰ ਪਤਾ ਹੈ ਕਿ 1984 ਵਿੱਚ ਕਿਸ ਨੇ ਸ੍ਰੀ ਅਕਾਲ ਤਖਤ ਸਾਹਿਬ ਢਾਹਿਆ, ਪੂਰੇ ਪੰਜਾਬ ਨੂੰ ਪਤਾ ਹੈ, ਪਰ ਇਸ ਦੇ ਉਤੇ ਬਹਿਸ ਨਹੀਂ ਹੋਣੀ ਚਾਹੀਦੀ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਸਾਰੇ ਬੈਠ ਜਾਓ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਰੇ ਜਣੇ ਬੈਠੋ। ਇਹ ਜਿਹੜਾ ਮਤਾ ਹੈ, ਇਸ ਉੱਤੇ ਆਪਣੇ-ਆਪਣੇ ਵਿਚਾਰ ਰੱਖੋ । ਸੀ.ਏ.ਏ. ਜਿਹੜਾ ਹੈ, ਇਹ ਪੂਰੇ ਦੇਸ਼ ਲਈ ਬਹੁਤ ਅਹਿਮ ਹੈ ਉਸ ਉਤੇ ਵਿਚਾਰ ਰੱਖੋ, ਉਸ ਉਤੇ ਪਰਸਨਲ ਮਾਮਲਾ ਨਾ ਬਣਾਉ। ਮੇਰੀ ਸਾਰਿਆਂ ਨੂੰ ਬੇਨਤੀ ਹੈ ਕਿ ਬੈਠ ਜਾਉ, ਕਿਉਂਕਿ ਪੂਰੇ ਪੰਜਾਬ ਨੂੰ ਪਤਾ ਹੈ, ਪਲੀਜ, ਪੂਰੇ ਪੰਜਾਬ ਨੂੰ ਪਤਾ ਹੈ ਕਿ ਜਨਰਲ ਡਾਇਰ ਨੂੰ ਰੋਟੀ ਕਿਸ ਨੇ ਖੁਆਈ ਹੈ, ਪੂਰੇ ਪੰਜਾਬ ਨੂੰ ਪਤਾ ਹੈ ਕਿ 1984 ਵਿਚ ਸ੍ਰੀ ਅਕਾਲ ਤਖਤ ਸਾਹਿਬ ਕਿਸ ਨੇ ਢਾਹਿਆ, ਪੂਰੇ ਪੰਜਾਬ ਨੂੰ ਪਤਾ ਹੈ, ਇਸ ਲਈ ਇਸ ਨੂੰ ਵਿਚਾਰਨ ਦੀ ਲੋੜ ਨਹੀਂ ਹੈ।ਜੇ ਲੋੜ ਹੈ ਤਾਂ ਸੀ.ਏ.ਏ. ਉਤੇ ਬਹਿਸ ਕਰਨ ਦੀ ਲੋੜ ਹੈ। ਪਲੀਜ, ਮੇਰੀ ਬੇਨਤੀ ਹੈ ਕਿ ਇਸ ਉਤੇ ਬਹਿਸ ਕੀਤੀ ਜਾਵੇ ਤੇ ਹਾਊਸ ਦਾ ਡੈਕੋਰਮ ਮੇਨਟੇਨ ਕੀਤਾ ਜਾਵੇ।

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਹੁਣ ਕਨਕਲੂਡ ਕਰ ਦਿਉ, ਤੁਸੀਂ ਕਨਕਲੂਡ ਕਰ ਦਿਉ। ਪਲੀਜ, ਹੁਣ ਤੁਸੀਂ ਕਨਕਲੂਡ ਕਰ ਦਿਉ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਹੁਣ ਮੈਂ ਇਹ ਗੱਲ ਨਹੀਂ ਕਰਾਂਗਾ ਕਿ ਅਕਾਲੀਆਂ ਦੀ ਕਾਰਗੁਜ਼ਾਰੀ ਕੀ ਰਹੀ ਹੈ, ਇਨ੍ਹਾਂ ਦਾ ਇਖਲਾਕ ਕੀ ਹੈ, ਇਸ ਬਾਰੇ ਮੈਂ ਗੱਲ ਨਹੀਂ ਕਰਦਾ, ਇਨ੍ਹਾਂ ਨੂੰ ਤਕਲੀਫ ਹੁੰਦੀ ਹੈ । ਮੈਂ ਇਨ੍ਹਾਂ ਦੀ ਤਕਲੀਫ ਨੂੰ ਸਮਝਦਾ ਹਾਂ। ਇਸ ਕਰਕੇ ...

**ਮਾਨਯੋਗ ਸਪੀਕਰ:** ਤੁਸੀਂ ਮਤੇ ਦੇ ਉਤੇ ਆ ਜਾਉ। (ਵਿਘਨ)(ਸ਼ੋਰ) ਦੋ ਮਿੰਟ, ਦੋ ਮਿੰਟ। ਚੰਨੀ ਜੀ, ਛੇਤੀ ਬੋਲੋ। (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜਾ ਕਾਨੂੰਨ ਹੈ, (ਵਿਘਨ)(ਸ਼ੋਰ)। ਸਰ, ਮੈਂ ਤਾਂ ਬੋਲਦਾ ਹਾਂ ਪਰ ਇਹ ਡਿਸਟਰਬ ਕਰੀ ਜਾਂਦੇ ਹਨ, ਤੁਸੀਂ ਪਹਿਲਾਂ ਇਨ੍ਹਾਂ ਨੂੰ ਬਿਠਾਉ ਜੀ। (ਵਿਘਨ) ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਫਿਰ ਇਥੇ ਭੜਾਕੇ ਪੈਂਦੇ ਹਨ, ਅਸਲੀਅਤ ਨਿਕਲਦੀ ਹੈ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼, ਤੁਸੀਂ ਹੁਣ ਬੋਲੋ ਵੀ। ਹੁਣ, ਤੁਸੀਂ ਬੋਲੋ ਵੀ ਸਹੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਸੱਚ ਤਾਂ ਸੁਣ ਲਵੋ।

**ਮਾਨਯੋਗ ਸਪੀਕਰ:** ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ ਰੁਕ ਜਾਉ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ।) ਚੰਨੀ ਜੀ, ਹੁਣ ਤੁਸੀਂ ਬੋਲੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਇੱਕ ਵਾਰ ਫਿਰ ਆਪਣੇ ਮੁੱਖ ਮੰਤਰੀ ਜੀ ਦਾ ਦਲੇਰਾਨਾ ਕਦਮ ਜਿਹੜਾ ਇਹ ਇਨ੍ਹਾਂ ਨੇ ਚੁੱਕਿਆ ਹੈ ਅਤੇ ਸਾਡੀ ਸਰਕਾਰ ਨੇ ਕੇਂਦਰ ਦੇ ਖਿਲਾਫ ਜਿਹੜੀ ਖੜਨ ਦੀ ਜੁਰੱਅਤ ਕੀਤੀ ਹੈ, ਮੈਂ ਉਸ ਜੁਰੱਅਤ ਨੂੰ ਅੱਜ ਫਿਰ ਵਧਾਈ ਦੇਣੀ ਚਾਹੁੰਦਾ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਅੱਜ ਮੁਸਲਮਾਨਾਂ ਦੀ ਕਟਾਈ ਹੋ ਰਹੀ ਹੈ। (ਵਿਘਨ)(ਸ਼ੋਰ) ਮੈਂ ਇੱਕ ਛੋਟੀ ਜਿਹੀ ਉਦਾਹਰਣ ਦੇ ਕੇ ਬੈਠ ਜਾਣਾ ਹੈ। ਸਪੀਕਰ ਸਾਹਿਬ, ਮੈਂ ਖਰੜ ਮਿਉਂਸਿਪਲ ਕਮੇਟੀ ਵਿਚ ਮੈਂਬਰ ਸੀ ..

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸੀ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ, ਰੁਕ ਜਾਉ, ਪਲੀਜ ਰੁਕ ਜਾਉ। ਹਾਂ ਜੀ, ਚੰਨੀ ਜੀ, ਤੁਸੀਂ ਕਨਕਲੂਡ ਕਰੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਖਰੜ ਮਿਉਂਸਿਪਲ ਕਮੇਟੀ ਵਿਚ ਮੈਂਬਰ ਸੀ । ਇੱਕ ਪ੍ਰਧਾਨ ਬਣਿਆ। (ਵਿਘਨ) ਇੱਕ ਪ੍ਰਧਾਨ ਬਣਿਆ, ਉਸ ਨੇ ਤਿੰਨ ਬੰਦਿਆਂ ਦੇ ਨਾਲ 'ਹਾਂ' ਕਰ ਲਈ ਕਿ ਦੋ ਸਾਲ ਪਹਿਲੇ ਮੇਰੇ, ਅਗਲਾ ਇੱਕ ਇੱਕ ਸਾਲ ਤੁਹਾਨੂੰ ਮਿਲੇਗਾ (ਵਿਘਨ)

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਪਲੀਜ਼ ਬੈਠੋ, ਪਲੀਜ਼ ਬੈਠੋ। ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਇੱਕ ਖਰੜ ਮਿਉਂਸਿਪਲ ਕਮੇਟੀ ਵਿਚ ਪ੍ਰਧਾਨ ਬਣਿਆ। (ਵਿਘਨ) ਉਸ ਨੇ ਤਿੰਨ ਬੰਦਿਆਂ ਨਾਲ 'ਹਾਂ' ਕਰ ਲਈ ਕਿ ਤੁਹਾਡੇ ਅਗਲੇ ਤਿੰਨ ਸਾਲ ਇਕੱਲੇ-ਇਕੱਲੇ ਬਣਨਗੇ। ਇਸ ਤਰ੍ਹਾਂ ਜਦ ਪਹਿਲੇ ਦਾ ਸਾਲ ਆਇਆ ਤਾਂ ਉਹ ਮੁਕਰ ਗਿਆ। (ਵਿਘਨ) ਅਗਲੇ ਦੋ ਕਹਿੰਦੇ ਕਿ ਤੇਰਾ ਹੀ ਮੁਕਰਿਆ ਹੈ, ਸਾਡਾ ਤਾਂ ਨਹੀਂ ਮੁਕਰਿਆ। ਜਦ ਦੂਜੇ ਦਾ

ਆਇਆ ਤਾਂ ਉਹ ਦੂਜੇ ਨੂੰ ਮੁਕਰ ਗਿਆ, ਅਗਲਾ ਕਹਿੰਦਾ, ਤੇਰਾ ਮੁਕਰਿਆ ਹੈ, ਇਸੇ ਤਰ੍ਹਾਂ ਜਦ ਤੀਜੇ ਦਾ ਆਇਆ ਤਾਂ ....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੋਲਣਾ ਹੈ ਜੀ, ਬੋਲਣਾ ਹੈ ਜੀ, (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਇਸ ਕਰਕੇ ਤੁਸੀਂ ਬੈਠ ਜਾਉ।ਤੁਸੀਂ ਬੋਲਣਾ ਹੈ ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਜਦ ਤੀਸਰੇ ਦਾ ਆਇਆ ਤਾਂ ਤੀਸਰਾ ਕਹਿੰਦਾ ਮੇਰੇ ਨਾਲ ਲੱਗੋ, ਉਹ ਕਹਿੰਦੇ ਕਿ ਜਦ ਸਾਡੀ ਕਟਾਈ ਹੋਈ ਤਾਂ ਤੁਸੀਂ ਸਾਡੇ ਨਾਲ ਤਾਂ ਲੱਗੇ ਨਹੀਂ । ਸਰ, ਹੁਣ ਮੁਸਲਮਾਨ ਬਰਾਦਰੀ ਦੀ ਕਟਾਈ ਹੋ ਰਹੀ ਹੈ, ਕੱਲ੍ਹ ਨੂੰ ਸਿੱਖਾਂ ਦੀ ਹੋਵੇਗੀ। ਫਿਰ ਇਹ ਕੀ ਕਰਨਗੇ, ਇਹ ਮੈਨੂੰ ਅੱਜ ਦੱਸੋ। (ਥੰਪਿੰਗ) ਇਹ ਕੋਈ ਇਕੱਲਾ ਮੁਸਲਿਮ ਦਾ ਮਸਲਾ ਨਹੀਂ ਹੈ...

**ਮਾਨਯੋਗ ਸਪੀਕਰ:** ਚਲੋ, ਤੁਸੀਂ ਕਨਕਲੂਡ ਕਰੋ।

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ:** ਇਹ ਮਨਿਓਰਿਟੀ ਦਾ ਮਸਲਾ ਹੈ, ਅੱਜ ਮੁਸਲਮਾਨਾਂ ਦੀ ਕਟਾਈ ਹੋ ਰਹੀ ਹੈ, ਕੱਲ੍ਹ ਨੂੰ ਸਿੱਖਾਂ ਦੀ ਹੋਵੇਗੀ, ਫਿਰ ਕਿਥੇ ਖੜ੍ਹਾਂਗੇ ?

**ਮਾਨਯੋਗ ਸਪੀਕਰ:** ਚਲੋ, ਹੁਣ ਕਨਕਲੂਡ ਕਰੋ ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਫਿਰ ਕਿਥੇ ਖੜ੍ਹਨਗੇ? ਫਿਰ ਅਕਾਲੀ ਦਲ ਕਿੱਥੇ ਖੜ੍ਹੇਗਾ।

**ਮਾਨਯੋਗ ਸਪੀਕਰ:** ਠੀਕ ਹੈ, ਠੀਕ ਹੈ, ਧੰਨਵਾਦ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਇਹ ਮਨੂਵਾਦੀ ਲੋਕਾਂ ਦੀ ਸਰਕਾਰ ਹੈ, ਦਲਿਤਾਂ ਦੇ ਖਿਲਾਫ ਹੈ, ਜਦੋਂ ਫਗਵਾੜੇ ਦੇ ਦਲਿਤਾਂ ਨੇ ਇਕੱਠੇ ਹੋ ਕੇ ਮੀਟਿੰਗ ਕੀਤੀ ਕਿ ਦਿੱਲੀ ਵਿੱਚ ***ਮੰਦਿਰ ਢਾਹ ਦਿੱਤਾ ਤਾਂ ਮੁੱਖ ਮੰਤਰੀ ਜੀ ਨਾਲ ਹੋ ਕੇ ਖੜ੍ਹ ਗਏ ਅਤੇ ਪੰਜਾਬ ਵਿੱਚ ਕੋਈ ਦੰਗੇ ਨਹੀਂ ਹੋਏ। ਅੱਜ ਹਿੰਦੁਤਸਾਨ ਵਿੱਚ ਇਸ ਤੋਂ ਬਾਅਦ ਦਲਿਤ ਵਰਗ ਦਾ ਨੰਬਰ ਆਉਣਾ ਹੈ, ਮਨੂਵਾਦੀ ਸੋਚ ਵਾਲੀ RSS ਨੇ ਫੇਰ ਸਿੱਖਾਂ ਦਾ ਨੰਬਰ ਲਾਉਣਾ ਹੈ, ਉਸ ਤੋਂ ਬਾਅਦ ਦਲਿਤਾਂ ਦਾ ਨੰਬਰ ਲਾਉਣਾ ਹੈ। ਇਸ ਲਈ ਦਲਿਤ ਵਰਗ ਨੂੰ ਅੱਜ ਇਨ੍ਹਾਂ ਦੇ ਖਿਲਾਫ ਇਕੱਠੇ ਹੋਣ ਦੀ ਲੋੜ ਹੈ। ਅੱਜ ਸਿੱਖਾਂ ਨੂੰ ਇਹ ਗੱਲ ਸਮਝਣ ਦੀ ਲੋੜ ਹੈ ਕਿ ਪੰਜਾਬ ਵਿੱਚ ਅੱਗ ਨਾ ਲੱਗਣ ਦਿੱਤੀ ਜਾਏ। ਇਸ ਲਈ ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ RSS ban ਹੋਵੇ, ਜਿਸ ਨੇ ਇਹ ਸਾਰਾ

*** Expunged as ordered by the Chair.

ਕੁਝ ਕੀਤਾ ਹੈ, ਜਿਹੜੀ ਅੱਜ ਲੋਕਾਂ ਅੰਦਰ ਜ਼ਹਿਰ ਘੋਲ ਰਹੀ ਹੈ। ਮੈਂ ਇਕ ਵਾਰ ਫੇਰ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹਾਂ।

**Mr. Speaker:** Please, Expunged these words. ਅਮਨ ਅਰੋੜਾ ਜੀ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਵਿਘਨ) ਤੁਸੀਂ ਬੋਲਣਾ ਹੈ, ਉਸ ਵੇਲੇ ਬੋਲ ਲਓ। ਤੁਸੀਂ ਆਪਣੀ ਵਾਰੀ ਤੇ ਬੋਲ ਲਿਓ। ਹਾਂ ਜੀ, ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਤੁਸੀਂ ਮੈਨੂੰ ਇਸ ਬਹੁਤ ਹੀ ਇੰਪਾਰਟੈਂਟ ਮਤੇ ਉੱਪਰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਜਿੱਥੇ ਅਸੀਂ ਇਸ ਮਤੇ ਦੀ ਪ੍ਰੋੜ੍ਹਤਾ ਕਰਦੇ ਹਾਂ, ਇਸ ਦੀ ਸਪੋਰਟ ਕਰਦੇ ਹਾਂ। ਬਹੁਤ ਹੀ ਵਧੀਆ ਲਫਜ਼ਾਂ ਵਿੱਚ ਐਫ.ਐਮ. ਸਾਹਿਬ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਆਪਣੀ ਗੱਲ ਰੱਖ ਕੇ ਗਏ ਹਨ, ਮੈਂ ਸਮਝਦਾ ਹਾਂ ਕਿ ਇਹ ਜਿਹੜਾ ਅੱਜ ਦਾ ਇਸ਼ੂ ਹੈ ਇਹ ਕਿਸੇ ਧਰਮ, ਜਾਤੀ, ਮਜ਼ਹਬ ਦਾ ਨਹੀਂ ਬਲਕਿ ਪੂਰੇ ਮੁਲਕ ਦਾ ਮਸਲਾ ਬਣ ਚੁੱਕਿਆ ਹੈ। ਸਹੀ ਮਾਅਨੇ ਵਿੱਚ ਸਾਡੀ ਪਾਰਟੀ ਨੂੰ ਹਾਲੇ ਤੱਕ ਇਹ ਸਮਝ ਨਹੀਂ ਆਈ ਕਿ ਇਨ੍ਹਾਂ ਬਿਲਾਂ ਨੂੰ ਚਾਹੇ ਉਹ CAA ਹੈ ਜਾਂ NRC ਹੈ ਜਾਂ NPR ਹੈ, ਇਨ੍ਹਾਂ ਬਿਲਾਂ ਨੂੰ ਲੈ ਕੇ ਆਉਣ ਦੀ ਲੋੜ ਕੀ ਸੀ? ਜੇਕਰ ਮੋਟੀ-ਮੋਟੀ ਨਜ਼ਰ ਮਾਰੀਏ ਤਾਂ ਸਿਰਫ ਤੇ ਸਿਰਫ ਇਕ ਹੀ ਮਕਸਦ ਨਜ਼ਰ ਆਉਂਦਾ ਹੈ ਕਿ ਅੱਜ ਪੂਰੇ ਮੁਲਕ ਦੀ ਸਰਕਾਰ ਇਕਾਨਮੀ ਤੋਂ ਧਿਆਨ ਭਟਕਾਉਣ ਲਈ, 15 ਲੱਖ ਰੁਪਏ ਲੋਕਾਂ ਦੇ ਖਾਤੇ ਵਿੱਚ ਆਏ ਹਨ ਕਿ ਨਹੀਂ, ਇਸ ਬਾਰੇ ਲੋਕ ਨਾ ਪੁੱਛਣ, ਦੋ ਕਰੋੜ ਨੌਕਰੀਆਂ ਮਿਲੀਆਂ ਹਨ ਕਿ ਨਹੀਂ, ਲੋਕ ਇਹ ਨਾ ਪੁੱਛਣ। ਸਪੀਕਰ ਸਾਹਿਬ, ਸਿਰਫ ਅਤੇ ਸਿਰਫ ਇਨ੍ਹਾਂ ਤੋਂ ਧਿਆਨ ਡਾਈਵਰਟ ਕਰਨ ਲਈ ਇਹ ਲਾਅ ਬਣਾਏ ਜਾ ਰਹੇ ਹਨ। ਘਰ ਘਰ ਨੌਕਰੀ ਦਾ ਵਾਅਦਾ ਵੀ ਇਸ ਵਿੱਚ ਆ ਗਿਆ।

ਸਪੀਕਰ ਸਾਹਿਬ, ਜੇਕਰ ਆਪਾਂ ਗੱਲ ਕਰੀਏ, ਮੋਟੀ ਗੱਲ ਇਹ ਹੈ ਕਿ ਜਿਹੜਾ CAA ਹੈ, ਉਸ ਬਾਰੇ ਕਿਹਾ ਗਿਆ ਹੈ ਕਿ ਪਾਕਿਸਤਾਨ, ਅਫਗਾਨਿਸਤਾਨ ਅਤੇ ਬੰਗਲਾ ਦੇਸ਼ ਵਿਚੋਂ ਅਸੀਂ ਛੇ ਧਰਮਾਂ, ਹਿੰਦੂ, ਕ੍ਰਿਸਚੀਅਨ, ਜੈਨੀ, ਬੋਧੀ ਦੇ ਲੋਕਾਂ ਨੂੰ ਲੈ ਕੇ ਆਵਾਂਗੇ ਅਤੇ ਇਨ੍ਹਾਂ ਤਿੰਨਾਂ ਮੁਲਕਾਂ ਵਿੱਚ ਤਕਰੀਬਨ ਸਾਢੇ ਚਾਰ ਕਰੋੜ ਇਨ੍ਹਾਂ ਧਰਮਾਂ ਦੀ ਅਬਾਦੀ ਹੈ। ਜੇਕਰ ਇਨ੍ਹਾਂ ਵਿਚੋਂ ਅੱਧੇ ਵੀ ਆਉਣ ਲੱਗੇ ਤਾਂ ਉਸ ਢਾਈ ਜਾਂ ਤਿੰਨ ਕਰੋੜ ਦੀ ਅਬਾਦੀ ਨੂੰ ਕਿੱਥੇ ਰੱਖਣਗੇ? ਕਿਵੇਂ ਉਨ੍ਹਾਂ ਨੂੰ ਨੌਕਰੀਆਂ ਦੇਣਗੇ? ਕਿੱਥੇ ਵਸਾਉਣਗੇ? ਪੰਜਾਬ ਵਿੱਚ ਵਸਾਉਣਗੇ ਜਾਂ ਦਿੱਲੀ ਜਾਂ ਮੁੰਬਈ ਵਸਾਉਣਗੇ? ਇਸ ਬਾਰੇ ਸੈਂਟਰ ਗੌਰਮਿੰਟ ਨੂੰ ਕੱਖ ਵੀ ਪਤਾ ਨਹੀਂ ਹੈ। ਦੂਜੇ ਪਾਸੇ ਜੇਕਰ NRC ਦੀ ਗੱਲ ਕਰੀਏ ਤਾਂ ਜਿਹੜੇ ਇਥੋਂ ਦੇ ਜੱਦੀ ਪੁਸ਼ਤੀ ਬਾਸ਼ਿੰਦੇ ਹਨ, ਉਨ੍ਹਾਂ ਨੂੰ ਕਿਹਾ ਜਾ ਰਿਹਾ ਹੈ ਕਿ ਤੁਸੀਂ ਆਪਣੀ ਆਈਡੈਂਟੀਟਿਟੀ ਪਰੂਵ ਕਰੋ ਕਿ ਤੁਸੀਂ ਇਥੋਂ ਦੇ ਸਿਟੀਜ਼ਨ ਹੋ। ਅੱਧਿਆਂ ਨੂੰ ਕੱਢਣ ਨੂੰ ਫਿਰਦੇ ਹਨ ਅਤੇ ਅੱਧਿਆਂ ਨੂੰ ਲਿਆਉਣ ਨੂੰ ਫਿਰਦੇ ਹਨ। ਸੋ, ਮੈਂ ਸਮਝਦਾ ਹਾਂ ਕਿ ਸਿਰਫ ਤੇ ਸਿਰਫ ਲੋਕਾਂ ਨੂੰ ਗੁੰਮਰਾਹ ਕਰਨ ਦੀਆਂ ਗੱਲਾਂ ਹੋ ਰਹੀਆਂ ਹਨ।

ਸਪੀਕਰ ਸਾਹਿਬ, CAA ਦੀ ਗੱਲ ਕਰੀਏ, ਕਾਂਸਟੀਚਿਊਸ਼ਨ ਦੀ ਗੱਲ ਕਰਦੇ ਹਾਂ, ਉਹ ਬੜਾ ਸਪੱਸ਼ਟ ਕਹਿੰਦਾ ਹੈ ਕਿ ਜਿਹੜਾ ਭਾਰਤ ਦਾ ਸੰਵਿਧਾਨ ਹੈ, ਉਹ religion, sex, creed ਦੇ basis ਤੇ discrimination ਨਹੀਂ ਕਰੇਗਾ। ਇਹ ਜਿਹੜਾ ਕਾਨੂੰਨ ਹੈ, ਇਹ Constitution ਦੇ Fundamental Rights and Right to Equality ਦੀਆਂ ਧੱਜੀਆਂ ਉਡਾਉਂਦਾ ਹੈ। ਇਸੇ ਤਰੀਕੇ ਨਾਲ ਜਿਹੜਾ ਐਕਟ ਸਰਕਾਰ ਨੇ ਬਣਾਇਆ ਹੈ, ਇਕ ਕੇਸ਼ਵਾਨੰਦ ਭਾਰਤੀ ਜਜਮੈਂਟ ਹੈ, ਜਿਸ ਵਿੱਚ ਕਿਹਾ ਹੈ ਕਿ ਪਾਰਲੀਮੈਂਟ ਸੰਵਿਧਾਨ ਨੂੰ ਅਮੈਂਡ ਕਰ ਸਕਦਾ ਹੈ ਪਰ alter ਨਹੀਂ ਕਰ ਸਕਦਾ ਜਦਕਿ ਇਸ ਨੂੰ alter ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜਾ ਸਰਕਾਰ ਨੇ ਐਕਟ ਬਣਾਇਆ ਹੈ ਕੀ ਇਹ judicial scrutiny ਨਾਲ stand ਕਰ ਸਕੇਗਾ? ਮੈਂ ਪੂਰੇ ਮੁਲਕ ਦੇ ਲੋਕਾਂ ਨੂੰ ਅਤੇ ਖਾਸ ਕਰਕੇ ਸਟੂਡੈਂਟਸ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਬਾਂਹ ਵਿੱਚ ਬਾਂਹ ਪਾ ਕੇ ਇਸ ਦੇ ਅਗੇਂਸਟ ਖੜ੍ਹੇ ਹੋਏ ਹਨ। ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ NRC and NPR ਰਾਹੀਂ states ਨੂੰ bypass ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜੋ ਕਿ Fedral Structure ਤੇ ਬਹੁਤ ਵੱਡੀ ਸੱਟ ਮਾਰਨ ਦੀ ਕੋਸ਼ਿਸ਼ ਹੈ।

ਸਪੀਕਰ ਸਾਹਿਬ, ਜਦੋਂ ਅਸੀਂ ਕਾਂਸਟੀਚਿਊਸ਼ਨ ਦੀ ਗੱਲ ਕਰਦੇ ਹਾਂ ਤਾਂ ਆਰਟੀਕਲ 5 to 11 ਵਿੱਚ citizenship define ਕਿਵੇਂ ਹੋਵੇਗੀ, ਉਸ ਸਬੰਧੀ ਸਪੱਸ਼ਟ ਲਿਖਿਆ ਹੋਇਆ ਹੈ। ਜਦੋਂ 1955 ਦੇ ਐਕਟ ਦੀ ਗੱਲ ਕਰਦੇ ਹਾਂ, ਇਸ ਦੇ ਵਿੱਚ ਵੀ ਸਪੱਸ਼ਟ ਹੈ ਕਿ ਜਿਹੜੀ ਸਿਟੀਜ਼ਨਸ਼ਿਪ ਹੈ, ਉਹ ਚਾਰ ਤਰੀਕੇ ਨਾਲ, ਬਾਇ ਬਰਥ, ਬਾਇ ਡਿਸੈਂਟ, ਬਾਇ ਨੈਚੂਰਲਾਈਜੇਸ਼ਨ ਅਤੇ ਬਾਇ ਰਜਿਸਟਰੇਸ਼ਨ ਇਹ ਮਿਲਣੀ ਹੀ ਮਿਲਣੀ ਹੈ। ਅੱਜ ਜੇ ਸੈਂਟਰਲ ਗੌਰਮਿੰਟ ਨੂੰ ਪੁੱਛੀਏ ਕਿ ਜੇ ਦੁਨੀਆਂ ਦੇ ਕਿਸੇ ਵੀ ਕੋਨੇ ਤੋਂ ਜੇ ਕੋਈ ਅੱਜ ਭਾਰਤ ਦੀ ਨਾਗਰਿਕਤਾ ਲਈ ਅਪਲਾਈ ਕਰ ਦੇਵੇ ਤਾਂ ਕੀ ਉਸ ਉਪਰ ਬੈਨ ਹੈ? ਕੋਈ ਬੈਨ ਨਹੀਂ ਹੈ ਜੀ। ਹੁਣ ਵੀ ਇਹ ਨਾਗਰਿਕਤਾ ਮਿਲਦੀ ਹੈ ਪਰ ਸਿਰਫ ਤੇ ਸਿਰਫ ਲੋਕਾਂ ਨੂੰ ਭੜਕਾਉਣ ਲਈ, ਪੂਰੇ ਮੁਲਕ ਦੇ ਵਿੱਚ ਅੱਗ ਲਾਉਣ ਅਤੇ ਧਰਮ ਮਜ਼ਹਬ ਦੀਆਂ ਲਾਈਨਾਂ/ਲਕੀਰਾਂ ਦੇ ਵਿੱਚ ਵੰਡਣ ਦੇ ਲਈ ਇਹ ਜਿਹੜਾ ਕਾਨੂੰਨ ਹੈ, ਇਹ ਲੈ ਕੇ ਆਏ ਹਨ। ਸਪੀਕਰ ਸਾਹਿਬ, ਸਾਲ 2003 ਵਿੱਚ ਜਦੋਂ ਬੀ.ਜੇ.ਪੀ. ਸਰਕਾਰ ਵਿੱਚ ਸੀ ਤਾਂ ਇਨ੍ਹਾਂ ਨੇ ਆਪ ਸਿਟੀਜ਼ਨਸ਼ਿਪ ਰੂਲਜ਼ ਬਣਾਏ। ਉਨ੍ਹਾਂ ਰੂਲਜ਼ ਦੀ ਜਦੋਂ ਗੱਲ ਕਰਦੇ ਹਾਂ ਤਾਂ ਜਿਹੜਾ ਰੂਲ 3 ਅਤੇ 4 ਹੈ, ਉਹ ਸਿਟੀਜ਼ਨਸ਼ਿਪ ਦੀ ਡਿਟਰਮੀਨੇਸ਼ਨ ਕਰਦਾ ਹੈ, ਐਂਰ ਸਟੇਟਸ ਜੋ ਹਨ, ਉਨ੍ਹਾਂ ਨੂੰ ਰਾਈਟ ਹੈ ਕਿ ਉਹ ਡਾਟਾ through NPA for the purpose of NRC ਦੇ ਵਿੱਚ ਕੁਲੈਕਟ ਕਰਨਗੀਆਂ। ਮੇਰੇ ਕੋਲ ਐਕਟ ਦੀ ਕਾਪੀ ਪਈ ਹੈ ਜਿਹੜਾ ਉਸ ਸਮੇਂ ਬਣਾਇਆ ਗਿਆ ਸੀ। ਸਰ, ਹੁਣ ਆਪਾਂ ਐਨ.ਆਰ.ਸੀ. ਦੀ ਗੱਲ ਕਰ ਲਈਏ। ਉਸ ਐਨ.ਪੀ.ਆਰ. ਵਿੱਚ ਜੇ ਕੋਈ ਕਮੀ-ਪੇਸ਼ੀ ਰਹਿ ਜਾਂਦੀ ਹੈ ਤਾਂ ਇਸਦੇ ਕਲਾਜ਼ ਦੇ ਵਿੱਚ ਲਿਖਿਆ ਹੋਇਆ ਹੈ ਕਿ ਡਾਟਾ ਕੁਲੈਕਟ ਕੀਤਾ ਜਾਵੇਗਾ, ਜਦੋਂ

ਡਾਟਾ ਕੁਲੈਕਟ ਹੋਣਾ ਹੈ ਤਾਂ ਸਪੋਜ ਉਸ ਵਿੱਚ 20 ਬੰਦਿਆਂ ਦੀ ਕੁਲੈਕਸ਼ਨ ਹੁੰਦੀ ਹੈ, ਜੇ ਪੰਜ ਉਸ ਨੂੰ ਕਲੀਅਰ ਕਰ ਜਾਂਦੇ ਹਨ ਅਤੇ ਪੰਜ ਨਹੀਂ ਕਰ ਸਕਦੇ ਤਾਂ ਜਿਹੜੇ ਬਾਕੀ 10 ਰਹਿ ਗਏ, ਉਸ ਬਾਰੇ ਇਨ੍ਹਾਂ ਦਾ ਐਕਟ ਹੀ ਕਹਿੰਦਾ ਹੈ ਕਿ ਉਨ੍ਹਾਂ ਨੂੰ ਡਾਊਟਫੁੱਲ ਕੈਟਾਗਰੀ ਦੇ ਵਿੱਚ ਪਾ ਦੇਣਗੇ। ਸਰ, ਡਾਊਟਫੁੱਲ ਕੈਟਾਗਰੀ ਵਿੱਚ ਹਿੰਦੂ, ਮੁਸਲਮਾਨ, ਸਿੱਖ, ਇਸਾਈ ਜਾਂ ਕਿਸੇ ਵੀ ਧਰਮ ਤੇ ਮਜਹਬ ਦਾ ਵਿਅਕਤੀ ਪੈ ਸਕਦਾ ਹੈ। ਹੁਣ ਜੇ ਆਪਾਂ ਹਿੰਦੂ ਧਰਮ ਦੀ ਗੱਲ ਕਰ ਲਈਏ, ਇਸ ਦੇ ਵਿੱਚ ਚਾਰ ਕੈਟਾਗਰੀਜ਼ ਹਨ, ਜਿਨ੍ਹਾਂ ਵਿੱਚ ਓ.ਬੀ.ਸੀ., ਦਲਿਤ, ਆਦਿ ਵਾਸੀ ਤੇ ਸਾਊਥ ਦ੍ਰਾਵਿੜੀਅਨ ਹਨ। ਇਹ ਕਹਿੰਦੇ ਹਨ ਕਿ ਲੋਕਾਂ ਨੂੰ worry ਕਰਨ ਦੀ ਲੋੜ ਨਹੀਂ ਹੈ, ਅਸੀਂ ਤੁਹਾਡੇ ਲਈ ਇਹ ਕਾਨੂੰਨ ਲੈ ਕੇ ਆ ਰਹੇ ਹਾਂ, ਇਹ ਸਿਰਫ ਤੇ ਸਿਰਫ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਜਿਹੜੇ ਬਾਕੀ ਹਨ, ਉਹ ਆਰੀਅਨਜ਼ ਹਨ, ਸਾਊਥ ਈਸਟ ਏਸ਼ੀਆ ਤੋਂ ਆਏ ਹਨ। ਸਰ, ਜਦੋਂ ਇਸ ਦੀ ਰਜਿਸਟ੍ਰੇਸ਼ਨ ਹੋਣੀ ਹੈ, ਜਦੋਂ ਐਨ.ਪੀ.ਆਰ. ਹੋਣਾ ਹੈ, ਜਦੋਂ ਕਿ ਸੈਂਸਿਜ਼ ਐਕਟ ਦੇ ਵਿੱਚ ਆਲਰੈਡੀ ਐਨ.ਪੀ.ਆਰ. ਦੀ ਪ੍ਰਕਿਰਿਆ ਹੈ....

**ਮਾਨਯੋਗ ਸਪੀਕਰ:** ਤੁਸੀਂ ਕਨਕਲੂਡ ਕਰੋ ਜੀ। ਤੁਹਾਨੂੰ ਪੰਜ ਮਿੰਟ ਦਿੱਤੇ ਸੀ।

**ਸ਼੍ਰੀ ਅਮਨ ਅਰੋੜਾ:** ਸਰ, ਸਿਰਫ ਦੋ ਮਿੰਟ ਜੀ। ਜਿਹੜਾ ਵਿਅਕਤੀ ਡਾਊਟਫੁੱਲ ਕੈਟਾਗਰੀ ਦੇ ਵਿੱਚ ਆ ਗਿਆ ਤਾਂ ਉਸ ਨੂੰ ਇਸ ਦੇ ਵਿੱਚ ਐਡਮਿਟ ਕਰਨਾ ਪੈਣਾ ਹੈ ਕਿ ਮੈਂ ਮਾਈਗਰੇਂਟ ਹਾਂ। ਜਦੋਂ ਬੰਦਾ ਇੱਥੇ ਰਹਿਣ ਦੇ ਲਈ ਮਾਈਗ੍ਰੈਂਟ ਐਡਮਿਟ ਕਰ ਗਿਆ ਤਾਂ ਉਸ ਨੇ ਆਪਣੇ ਸਾਰੇ ਸਿਟੀਜ਼ਨਸ਼ਿਪ ਦੇ ਰਾਈਟਸ ਖੋ ਲੈਣੇ ਹਨ। ਮਾਈਗ੍ਰੈਂਟ ਜੋ ਹੈ, ਉਹ ਰੈਜੀਡੈਂਟ ਹੋ ਸਕਦਾ ਹੈ, ਉਹ ਕਿਤੇ ਦਾ ਸਿਟੀਜ਼ਨ ਨਹੀਂ ਹੋ ਸਕਦਾ, ਇਸ ਦੇ ਕਾਰਨ ਉਸ ਦੇ ਜਿਹੜੇ ਸਾਰੇ ਫੰਡਾਮੈਂਟਲ ਰਾਈਟਸ ਹਨ, ਉਹ ਖਤਮ ਹੋ ਜਾਣੇ ਹਨ।

**ਮਾਨਯੋਗ ਸਪੀਕਰ:** ਧੰਨਵਾਦ।

**ਸ਼੍ਰੀ ਅਮਨ ਅਰੋੜਾ:** ਸਿਰਫ ਲਾਸਟ ਮਿੰਟ ਹੈ ਜੀ । ਸਪੀਕਰ ਸਾਹਿਬ, ਇਹ ਖਾਸ ਤੌਰ ਤੇ ਮੁਸਲਿਮਜ਼ ਨੂੰ, ਜਿਊਜ਼ ਨੂੰ ਔਰ ਬਾਕੀ ਧਰਮਾਂ ਦੇ ਲੋਕਾਂ ਤੇ ਫੋਰਸਏਬਲ ਹੈ, ਇਹ ਉਨ੍ਹਾਂ ਲੋਕਾਂ ਲਈ ਸਿਰਫ ਤਿੰਨ ਰਾਹ ਛੱਡ ਰਹੇ ਹਨ ਕਿ ਜਾਂ ਤਾਂ ਤੁਸੀਂ ਮੁਲਕ ਛੱਡ ਜਾਵੋ ਜਾਂ ਤੁਸੀਂ ਆਪਣੇ ਆਪ ਨੂੰ ਮਾਈਗ੍ਰੈਂਟ ਡਿਕਲੇਅਰ ਕਰੋ ਜਾਂ ਫਿਰ ਤੁਸੀਂ ਜਿਹੜੇ ਬਾਕੀ ਮੈਜਾਰਿਟੀ ਧਰਮ ਹਨ, ਉਨ੍ਹਾਂ ਦੇ ਵਿੱਚ ਕਨਵਰਟ ਹੋ ਜਾਵੋ। ਸਪੀਕਰ ਸਾਹਿਬ, ਮੈਂ ਇੱਕ ਸਵਾਲ ਕਰਨਾ ਚਾਹੁੰਦਾ ਹਾਂ ਕਿ ਦੁਨੀਆਂ ਦੇ ਵਿੱਚ ਇਹ ਹਿੰਦੁਸਤਾਨ ਹੀ ਪਹਿਲਾ ਮੁਲਕ ਹੈ ਜਿਥੇ ਕਿ burden of proof of citizenship ਜੋ ਹੈ, ਉਸ ਦਾ onus ਹੈ, ਉਹ ਲੋਕਾਂ ਦੇ ਉਪਰ ਸ਼ਿਫਟ ਕੀਤਾ ਜਾ ਰਿਹਾ ਹੈ। ਜੇ ਸਰਕਾਰ ਜਿਹੜੀ ਕਿ ਮੈਜਾਰਿਟੀ ਵੋਟਾਂ, 33-34% ਵੋਟਾਂ ਦੇ ਨਾਲ ਅਜਿਹੇ ਕਾਨੂੰਨ ਪਾਸ ਕਰ ਰਹੀ ਹੈ, ਜੇ ਉਹ 67% ਮੁਲਕ ਵਾਸੀਆਂ ਨੂੰ ਕਹੇਗੀ ਕਿ ਤੁਸੀਂ ਆਪਣੇ ਸਿਟੀਜਨਸ਼ਿਪ ਰਾਈਟ

ਪੂਰੇ ਕਰੋ, ਇਸ ਦੇ ਵਿੱਚ ਉਹ ਕਹਿ ਦਿੰਦੇ ਹਨ ਕਿ ਨਾ ਅਸੀਂ ਰਾਸ਼ਨ ਕਾਰਡ ਮੰਨਣਾ ਹੈ, ਨਾ ਵੋਟਰ ਕਾਰਡ ਮੰਨਣਾ ਹੈ, ਨਾ ਬਰਥ ਸਰਟੀਫਿਕੇਟ ਮੰਨਣਾ ਹੈ ਅਤੇ ਨਾ ਹੀ ਸਕੂਲ ਸਰਟੀਫਿਕੇਟ ਮੰਨਣਾ ਹੈ....

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸ਼੍ਰੀ ਅਮਨ ਅਰੋੜਾ:** ਸਿਰਫ ਲਾਸਟ ਪੁਆਇੰਟ ਹੈ ਜੀ।

**ਮਾਨਯੋਗ ਸਪੀਕਰ:** ਨਹੀਂ, ਇਸ ਤਰ੍ਹਾਂ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਸਰ, ਪਲੀਜ਼, ਲਾਸਟ ਹੈ ਜੀ। ਸਪੀਕਰ ਸਾਹਿਬ, ਜੇ ਵੋਟ ਕਾਰਡ ਹੀ ਨਹੀਂ ਮੰਨਣਾ, ਜੇ ਵੋਟ ਕਾਰਡ ਹੀ ਇਲਲੀਗਲ ਹੈ ਤਾਂ ਫਿਰ ਤਾਂ ਜਿਹੜੇ 33-34% ਲੋਕਾਂ ਨੇ ਇਨ੍ਹਾਂ ਨੂੰ ਚੁਣ ਕੇ ਦਿੱਲੀ ਵਿੱਚ ਬਿਠਾਇਆ ਹੈ, ਫਿਰ ਤਾਂ ਸਰਕਾਰ ਵੀ ਇਲਲੀਗਲ ਹੋ ਗਈ, ਫਿਰ ਇਹ ਤਾਂ ਇਨਲੌਜੀਕਲ ਹੋ ਗਈ, ਫਿਰ ਤਾਂ ਸਰਕਾਰ ਵਾਲੇ ਆਪ ਅਸਤੀਫਾ ਦੇਣ। ਜੇ ਵੋਟਰ ਕਾਰਡ ਹੀ ਨਹੀਂ ਮੰਨਣਾ ਤਾਂ ਕੇਂਦਰ ਸਰਕਾਰ ਨੂੰ ਖੁਦ ਅਸਤੀਫਾ ਦੇਣਾ ਚਾਹੀਦਾ ਹੈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਇਹ ਬਿਲਕੁਲ ਗਲਤ ਹੈ। ਅਸੀਂ ਸਰਕਾਰ ਦੀ ਪੂਰੇ ਪੰਜਾਬ ਵੱਲੋਂ, ਪੂਰੀ ਪਾਰਟੀ ਵੱਲੋਂ, ਇਸ ਰੈਜੋਲਿਊਸ਼ਨ ਦੀ ਪ੍ਰੋੜ੍ਹਤਾ ਕਰਦੇ ਹਾਂ ਔਰ ਅਸੀਂ ਸਰਕਾਰ ਨੂੰ ਬੇਨਤੀ ਕਰਾਂਗੇ ਕਿ ਜੇ ਤੁਹਾਨੂੰ ਬਾਈਪਾਸ ਕਰਕੇ, ਆਪਣੇ ਫੰਡਾਮੈਂਟਲ ਰਾਈਟਸ ਨੂੰ ਬਾਈਪਾਸ ਕਰਕੇ ਕੋਈ ਐਨ.ਆਰ.ਸੀ. ਜਾਂ ਐਨ.ਪੀ.ਆਰ. ਦਾ ਸਰਵੇ ਕਰਨ ਦੀ ਕੋਸ਼ਿਸ਼ ਕੀਤੀ ਤਾਂ ਅਜਿਹਾ ਨਹੀਂ ਹੋਣ ਦਿੱਤਾ ਜਾਣਾ ਚਾਹੀਦਾ। ਅਸੀਂ ਜੋ ਸੈਂਟਰਲ ਗੌਰਮਿੰਟ ਬਿਲ ਲੈ ਕੇ ਆਈ ਹੈ, ਉਸ ਦਾ ਵਿਰੋਧ ਕਰਦੇ ਹਾਂ ਅਤੇ ਪੰਜਾਬ ਸਰਕਾਰ ਜੋ ਮਤਾ ਲੈ ਕੇ ਆਈ ਹੈ, ਉਸ ਦੀ ਅਸੀਂ ਪ੍ਰੋੜ੍ਹਤਾ ਕਰਦੇ ਹਾਂ ਅਤੇ ਉਸ ਦਾ ਸਮਰਥਨ ਕਰਦੇ ਹਾਂ। ਬਹੁਤ ਬਹੁਤ ਧੰਨਵਾਦ ਜੀ। (ਥੰਪਿੰਗ)

---

## WELCOME ANNOUNCEMENT BY THE HON'BLE SPEAKER

**ਮਾਨਯੋਗ ਸਪੀਕਰ:** ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਡਾਕਟਰ ਅਮਰ ਸਿੰਘ, ਮੈਂਬਰ, ਲੋਕ ਸਭਾ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਆਏ ਹਨ। ਆਓ, ਆਪਾਂ ਉਨ੍ਹਾਂ ਨੂੰ 'ਜੀ ਆਇਆਂ' ਕਹੀਏ। (ਥੰਪਿੰਗ)

---

**OFFICIAL RESOLUTION REG. URGING THE CENTRE GOVT. TO REPEAL THE CAA TO AVOID ANY DISCRIMINATION ON THE BASIS OF RELIGION IN GRANTING CITIZENSHIP IN INDIA AND TO AMEND THE FORMS/DOCUMENTATION ASSOCIATED WITH THE NPR AND ONLY THEREAFTER UNDERTAKE WORK OF ENUMERATION UNDER NPR *(Resumption)***

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ (ਸਾਹਨੇਵਾਲ):** ਸਪੀਕਰ ਸਾਹਿਬ, ਇਸ ਮਤੇ ਬਾਰੇ ਜਿੰਨੀ ਮਰਜ਼ੀ ਬਹਿਸ ਕਰੀ ਜਾਓ, ਗੱਲ ਦੋ ਲਾਈਨਾਂ ਵਿਚ ਹੀ ਮੁੱਕਦੀ ਹੈ। ਇਹ ਜਿਹੜਾ ਮਤਾ ਲੈ ਕੇ ਆਏ ਹਨ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਸਿੱਖਾਂ ਦੇ ਉਲਟ ਹੋ, ਕ੍ਰਿਸ਼ਚਨਾਂ ਦੇ ਉਲਟ ਹੋ, ਬੋਧੀਆਂ, ਪਾਰਸੀਆਂ ਦੇ ਉਲਟ ਹੋ? ਇਥੇ ਕੇਵਲ ਇਹ ਗੱਲ ਕਰਨੀ ਚਾਹੀਦੀ ਹੈ ਕਿ ਇਸ ਬਿਲ ਵਿਚ ਮੁਸਲਮਾਨਾਂ ਨੂੰ ਵੀ ਸ਼ਾਮਲ ਕਰ ਲਿਆ ਜਾਵੇ। ਅਸੀਂ ਵੀ ਲੋਕ ਸਭਾ ਤੇ ਰਾਜ ਸਭਾ ਵਿਚ ਇਹੀ ਕਿਹਾ ਕਿ ਮੁਸਲਮਾਨਾਂ ਨੂੰ ਇਸ ਬਿਲ ਵਿਚ ਸ਼ਾਮਲ ਕੀਤਾ ਜਾਵੇ, ਜੇਕਰ ਇਸ ਕਿਸਮ ਦਾ ਕੋਈ ਮਤਾ ਲੈ ਕੇ ਆਉਣਗੇ ਤਾਂ ਅਸੀਂ ਨਾਲ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿਲ ਬਾਰੇ ਸਿਆਸਤ ਨਹੀਂ ਕਰਨੀ ਚਾਹੀਦੀ। ਇਹ ਉਹ ਲੋਕ ਹਨ ਜੋ ਸਾਡੇ ਸਾਂਝੇ ਹਿੰਦੁਸਤਾਨ ਵਿਚ ਰਹਿਣ ਵਾਲੇ ਸਨ, ਪਰ ਇਨ੍ਹਾਂ ਲੋਕਾਂ ਦੀ ਉਨ੍ਹਾਂ ਦੇਸ਼ਾਂ ਵਿਚ ਬਹੁਤ ਭੈੜੀ ਹਾਲਤ ਹੋ ਗਈ, ਇਸ ਕਰਕੇ ਇਹ ਬਿਲ ਲਿਆਉਣਾ ਪਿਆ। ਪੰਜਾਬ ਦੇ ਵਿਚ ਮੈਂ ਸਮਝਦਾ ਹਾਂ ਕਿ ਅਜਿਹੇ 800-900 ਤੋਂ ਵੱਧ ਪਰਿਵਾਰ ਨਹੀਂ ਹਨ, ਜਿਨ੍ਹਾਂ ਨੂੰ ਇਸ ਬਿਲ ਤਹਿਤ ਨਾਗਰਿਕਤਾ ਮਿਲਣੀ ਹੈ। ਇਹ ਲੋਕ 31 ਦਸੰਬਰ, 2014 ਤੋਂ ਇੱਥੇ ਵਸੇ ਹੋਏ ਹਨ, ਪੰਜਾਬ ਵਿਚ ਰਹਿ ਰਹੇ ਹਨ।ਜੇਕਰ ਅਜਿਹੇ ਲੋਕਾਂ ਨੂੰ ਨਾਗਰਿਕਤਾ ਮਿਲਦੀ ਹੈ ਤਾਂ ਇਸ ਵਿਚ ਕਿਸੇ ਨੂੰ ਕੀ ਤਕਲੀਫ ਹੈ? ਜੇਕਰ ਇਹ ਇਸ ਬਿਲ ਨੂੰ ਲਾਗੂ ਨਾ ਕਰਨ ਦੀ ਗਲਤੀ ਕਰਨਗੇ ਤਾਂ ਇਹ ਸਿੱਖਾਂ ਨੂੰ 1984 ਦਾ ਵੇਲਾ ਯਾਦ ਕਰਵਾਉਣਗੇ। ਉਸ ਮੌਕੇ ਵੀ ਸਿੱਖਾਂ ਦੇ ਗਲਾਂ ਵਿਚ ਜਲਦੇ ਟਾਇਰ ਪਾਏ ਗਏ, ਸਿੱਖਾਂ ਦੀ ਬੁਰੀ ਹਾਲਤ ਕੀਤੀ ਗਈ। ਇਹ ਸਿੱਖਾਂ ਨਾਲ ਬਹੁਤ ਵੱਡਾ ਧੱਕਾ ਹੋਵੇਗਾ। ਇੱਥੇ ਖਜ਼ਾਨਾ ਮੰਤਰੀ ਜੀ ਨੇ ਐਨ.ਪੀ.ਆਰ. ਬਾਰੇ ਗੱਲ ਕੀਤੀ ਹੈ। ਐਨ.ਪੀ.ਆਰ. ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਦੀ ਸਰਕਾਰ ਸਾਲ 2003 ਵਿਚ ਲੈ ਕੇ ਆਈ ਸੀ। ਸਪੀਕਰ ਸਾਹਿਬ, ਉਸ ਤੋਂ ਬਾਅਦ 2004 ਤੋਂ ਲੈ ਕੇ 2014 ਤੱਕ ਡਾਕਟਰ ਮਨਮੋਹਨ ਸਿੰਘ ਦੀ ਕਾਂਗਰਸ ਸਰਕਾਰ ਕੇਂਦਰ ਵਿਚ ਰਹੀ ਹੈ। ਜੇਕਰ ਇਹ ਗਲਤ ਸੀ ਤਾਂ ਉਹ ਉਸ ਵੇਲੇ ਉਸ ਨੂੰ ਰਿਜੈਕਟ ਕਰ ਦਿੰਦੇ ਪਰ ਨਹੀਂ ਕੀਤਾ ਗਿਆ। ਇੱਥੇ ਹੀ ਬੱਸ ਨਹੀਂ, ਕਾਂਗਰਸ ਦੀ ਸਰਕਾਰ ਨੇ ਡਾ. ਮਨਮੋਹਨ ਸਿੰਘ ਜੀ ਦੀ ਅਗਵਾਈ ਹੇਠ ਸਾਲ 2010 ਵਿਚ ਦੁਬਾਰਾ ਫਿਰ ਐਨ.ਪੀ.ਆਰ. ਦਾ ਸਰਵੇ ਕਰਵਾਇਆ, ਜੇਕਰ ਨਹੀਂ ਕਰਵਾਇਆ ਤਾਂ ਦੱਸੋ, ਇਹ ਆਨ ਰਿਕਾਰਡ ਹੈ। ਇਹ ਇੱਥੇ ਗੱਲਾਂ ਕਰਦੇ ਹਨ, ਆਪਣੀਆਂ ਕੱਛ ਵਿਚ ਤੇ ਲੋਕਾਂ ਦੀਆਂ ਹੱਥ ਵਿਚ। ਇਸ ਤੇ ਐਵੇਂ ਸਿਆਸਤ ਨਹੀਂ ਕਰਨੀ ਚਾਹੀਦੀ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਮਤਾ ਲੈ ਕੇ ਆਏ ਹਨ, ਅਸੀਂ ਇਸ ਦੀ ਦੱਬ ਕੇ ਵਿਰੋਧਤਾ ਕਰਦੇ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਰਾਜਾ ਵੜਿੰਗ ਜੀ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਇਸ ਤਰ੍ਹਾਂ ਖਾਹ-ਮਖਾਹ ਵਾਰ-ਵਾਰ ਕਾਂਗਰਸ ਪਾਰਟੀ ਦੀ ਗੱਲ ਕਰਨੀ ਠੀਕ ਨਹੀਂ ਹੈ। ਅਸੀਂ ਇਹ ਤਾਂ ਨਹੀਂ ਕਹਿ ਰਹੇ ਕਿ ਸੀ.ਏ.ਏ. ਕਿਉਂ ਲਿਆਂਦਾ, ਅਸੀਂ ਤਾਂ ਇਹ ਕਹਿ ਰਹੇ ਹਾਂ ਕਿ ਅਲੱਗ ਅਲੱਗ ਤਰ੍ਹਾਂ ਦੀਆਂ ਅਮੈਂਡਮੈਂਟਸ ਕਰਨੀਆਂ, ਮੁਸਲਮਾਨਾਂ ਨੂੰ ਸ਼ਾਮਲ ਨਾ ਕਰਨਾ, ਕੇਵਲ ਤਿੰਨ ਦੇਸ਼ਾਂ ਲਈ ਕਰਨਾ, ਇਹ ਗੱਲਾਂ ਠੀਕ ਨਹੀਂ ਹਨ। ਜਿਸ ਨੂੰ ਮਰਜ਼ੀ ਨਾਗਰਿਕਤਾ ਦਿਓ, ਕਿਸੇ ਨੂੰ ਕੋਈ ਹਰਜ਼ ਨਹੀਂ ਹੈ। ਸੋ, ਮੇਰੀ ਬੇਨਤੀ ਹੈ ਕਿ ਕਾਂਗਰਸ ਪਾਰਟੀ ਦਾ ਨਾਮ ਨਾ ਲੈਂਦੇ ਹੋਏ ਕੇਵਲ ਮੁੱਦੇ ਦੀ ਗੱਲ ਕੀਤੀ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਅਰੁਣ ਨਾਰੰਗ ਜੀ।

**ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** ਸਪੀਕਰ ਸਾਹਿਬ,

**ਮਾਨਯੋਗ ਸਪੀਕਰ:** ਰਜ਼ੀਆ ਜੀ, ਉਹ ਪਹਿਲੀ ਵਾਰ ਬੋਲਣ ਲੱਗੇ ਹਨ, ਤੁਸੀਂ ਦੋ ਮਿੰਟ ਰੁਕ ਲਓ।

**ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਸਿਰਫ ਇਹ ਗੱਲ ਦੱਸਣਾ ਚਾਹੁੰਦੀ ਹਾਂ ਕਿਉਂਕਿ ਇਨ੍ਹਾਂ ਨੇ ਵਾਰ ਵਾਰ ਐਨ.ਪੀ.ਆਰ. ਦਾ ਜ਼ਿਕਰ ਕੀਤਾ ਹੈ। ਐਨ.ਪੀ.ਆਰ. ਜ਼ਰੂਰ ਵਾਰ-ਵਾਰ ਆਇਆ ਹੈ ਪਰ ਇਹ ਪਹਿਲੀ ਵਾਰ ਹੋਇਆ ਹੈ ਕਿ ਇਸ ਵਿਚ ਏਨੀਆਂ ਜਾਣਕਾਰੀਆਂ ਪੁੱਛੀਆਂ ਗਈਆਂ ਹਨ। ਮਾਤਾ ਪਿਤਾ ਦੇ ਜਨਮ ਸਰਟੀਫਿਕੇਟ ਪੁੱਛੇ ਗਏ ਹਨ, ਉਨ੍ਹਾਂ ਦਾ ਮਸਲਾ ਹੈ। ਜਿਹੜੇ ਗਰੀਬ, ਅਨਪੜ੍ਹ ਲੋਕ ਹਨ ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਹੈ ਕਿ ਸਾਡੇ ਮਾਂ ਬਾਪ ਕਦੋਂ ਤੇ ਕਿੱਥੇ ਪੈਦਾ ਹੋਏ ਸੀ, ਉਨ੍ਹਾਂ ਦਾ ਕੀ ਕਸੂਰ ਹੈ। ਜਿਹੜੀਆਂ ਇਹ ਗੱਲਾਂ ਇਸ ਵਿਚ ਸ਼ਾਮਲ ਕੀਤੀਆਂ ਗਈਆਂ ਹਨ, ਇਹ ਇਕ ਸਾਜਿਸ਼ ਦਾ ਹਿੱਸਾ ਹੈ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਹਾਂ ਜੀ, ਸ਼੍ਰੀ ਅਰੁਣ ਨਾਰੰਗ ਜੀ।

**ਸ਼੍ਰੀ ਅਰੁਣ ਨਾਰੰਗ (ਅਬੋਹਰ):** ਧੰਨਵਾਦ ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਮਤੇ ਦੇ ਖਿਲਾਫ ਖੜ੍ਹਾ ਹੋਇਆ ਹਾਂ ਅਤੇ ਸੀ.ਏ.ਏ. ਦੇ ਹੱਕ ਵਿਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ:** ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਮੇਰੇ ਖਿਆਲ ਵਿਚ ਸ਼੍ਰੀ ਅਰੁਣ ਨਾਰੰਗ ਜੀ ਪਹਿਲੀ ਵਾਰ ਬੋਲਣ ਲੱਗੇ ਹਨ, ਪਲੀਜ਼ ਇਨ੍ਹਾਂ ਨੂੰ ਬੋਲਣ ਦਿਓ, ਤੁਸੀਂ ਆਪਣੀ ਗੱਲ ਬਾਅਦ ਵਿਚ ਕਰ ਲੈਣਾ।

Under Print
Not for Legal/Official use

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਜਿਵੇਂ ਖਜ਼ਾਨਾ ਮੰਤਰੀ ਜੀ ਨੇ ਪੰਜਾਬ ਦੇ ਡੈਮੋਕਰੇਟਿਕ ਸਿਸਟਮ ਅਤੇ ਬੈਕਗਰਾਊਂਡ ਬਾਰੇ ਦੱਸਿਆ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਪਾਕਿਸਤਾਨ ਦਾ ਬੈਕਗਰਾਊਂਡ ਵੀ ਦੇਖ ਲੈਣਾ ਚਾਹੀਦਾ ਹੈ। ਪਾਕਿਸਤਾਨ ਪੂਰੀ ਤਰ੍ਹਾਂ ਮੁਸਲਿਮ ਦੇਸ਼ ਬਣਿਆ ਹੈ, ਉਨ੍ਹਾਂ ਨੇ ਆਪਣੇ ਦੇਸ਼ ਦਾ ਧਰਮ ਮੁਸਲਿਮ ਕਰ ਲਿਆ ਹੈ। ਉਥੋਂ ਦੇ ਜਿਹੜੇ 1947 ਤੋਂ ਬਾਅਦ ਸਾਡੇ ਭਰਾ ਹਿੰਦੂ, ਸਿੱਖ, ਜੈਨ, ਬੁੱਧ, ਜਿਹੜੇ ਉਥੇ ਰਹਿ ਗਏ ਸਨ, ਉਨ੍ਹਾਂ ਤੇ ਜਿਹੜੀਆਂ ਧਾਰਮਿਕ ਪੜਤਾਨਾਵਾਂ ਹੋਈਆਂ, ਧਰਮ ਦੇ ਆਧਾਰ ਤੇ ਉਨ੍ਹਾਂ ਨੂੰ ਮਾਰਿਆ ਗਿਆ, ਕੁੱਟਿਆ ਗਿਆ, ਇਹ ਬਿਲ ਸਿਰਫ ਉਨ੍ਹਾਂ ਤੇ ਲੱਗਦਾ ਹੈ। ਹਿੰਦੁਸਤਾਨ ਦੇ ਕਿਸੇ ਮੁਸਲਿਮ ਤੇ ਹੋਰ ਕਿਸੇ ਹਿੰਦੂ ਤੇ, ਸਿੱਖ ਤੇ , ਇਹ ਹਿੰਦੁਸਤਾਨ ਦੇ ਨਾਗਰਿਕ ਤੇ ਲੱਗਦਾ ਹੀ ਨਹੀਂ ਹੈ। ਇਹ ਸਿਰਫ ਉਨ੍ਹਾਂ ਲੋਕਾਂ ਤੇ ਲਗਦਾ ਹੈ ਜਿਹੜੇ ਉਥੋਂ ਧਾਰਮਿਕ ਪੜਤਾਨਾਵਾਂ ਦੇ ਸ਼ਿਕਾਰ ਹੋ ਕੇ ਆਏ ਹਨ। ਮੈਂ ਇੱਕ ਗਲ ਕੋਟ ਕਰਨਾ ਚਾਹਾਂਗਾ। ਐਫ.ਐਮ ਸਾਹਿਬ ਨੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦਾ ਜ਼ਿਕਰ ਕੀਤਾ। ਉਨ੍ਹਾਂ ਦੀ ਹੀ ਗੱਲ ਮੈਂ ਕੋਟ ਕਰਨਾ ਚਾਹਾਂਗਾ । 15 ਅਗਸਤ, 1947 ਨੂੰ ਦੇਸ਼ ਆਜ਼ਾਦ ਹੋਇਆ। 26 ਸਤੰਬਰ, 1947 ਨੂੰ ਮਹਾਤਮਾ ਗਾਂਧੀ ਨੇ ਪ੍ਰਾਰਥਨਾ ਸਭਾ ਵਿੱਚ ਖੁੱਲ੍ਹੇ ਤੌਰ ਤੇ ਘੋਸ਼ਣਾ ਕੀਤੀ ਕਿ– "पाकिस्तान में रहने वाले हिंदू और सिक्ख हर नजरिए से भारत आ सकते हैं। अगर वे वहां निवास नहीं करना चाहते, उस सथ्िती में उनको नौकरी देना, उनका जीवन समान्य बनाना, भारत सरकार का पहला करत्व हैं।"

ਕੀ ਕਾਂਗਰਸ ਪਾਰਟੀ ਇਸ ਗੱਲ ਨੂੰ ਨਹੀਂ ਮੰਨੇਗੀ? ਕੀ ਆਮ ਆਦਮੀ ਪਾਰਟੀ ਇਸ ਗੱਲ ਨੂੰ ਨਹੀਂ ਮੰਨੇਗੀ। ਇਸ ਤੋਂ ਪਹਿਲਾਂ ਵੀ ਕਈ ਇਹੋ ਜਿਹੇ ਕਮੈਂਟਸ Communist Party and Socialist Party ਦੇ ਲੀਡਰਾਂ ਦੇ ਵੀ ਆਏ ਹਨ ਕਿ ਜਿਹੜੇ ਸਾਡੇ ਸਾਥੀ, ਸਾਡਾ ਜਿਹੜਾ ਹਿੱਸਾ ਪਾਕਿਸਤਾਨ ਦੇ ਵਿੱਚ ਰਹਿ ਗਿਆ, ਉਨ੍ਹਾਂ ਨੇ ਜੋ ਧਾਰਮਿਕ ਆਧਾਰ ਤੇ ਜ਼ੁਲਮ ਹੋਏ ਉਨ੍ਹਾਂ ਨੂੰ ਇੱਥੇ ਨਾਗਰਿਕਤਾ ਦੇਣਾ, ਇੱਥੇ ਵਸਾਉਣਾ ਸਾਡਾ ਫਰਜ਼ ਹੈ। ਅੱਜ ਦੇਸ਼ ਦੇ ਵਿੱਚ ਕੀ ਮਾਹੌਲ ਬਣਾਇਆ ਜਾ ਰਿਹਾ ਹੈ? ਇੱਕ ਦਰਦ ਦਾ ਮਾਹੌਲ ਬਣਾਇਆ ਜਾ ਰਿਹਾ ਹੈ। ਇਸ ਕਾਨੂੰਨ ਤੇ ਪਤਾ ਨਹੀਂ ਕੀ ਹੋ ਜਾਣਾ ਕੀ ਨਹੀਂ ਹੋ ਜਾਣਾ, ਕੀ ਨਹੀਂ ਹੋ ਜਾਣਾ ਹੈ? ਇੱਕ ਡਰ ਲੋਕਾਂ ਨੂੰ ਦਿਖਾਇਆ ਜਾ ਰਿਹਾ ਹੈ। ਲੋਕਾਂ ਨੂੰ ਭੜਕਾਇਆ ਜਾ ਰਿਹਾ ਹੈ। ਆਪਣੇ ਮਤੇ ਵਿੱਚ ਵੀ ਤੁਸੀਂ ਇਹ ਖਦਸ਼ੇ ਜ਼ਾਹਿਰ ਕੀਤੇ ਹਨ, ਡਰ ਜ਼ਾਹਿਰ ਕੀਤਾ ਹੈ। ਲੇਕਿਨ ਮੈਂ ਪੂਰੇ ਸਦਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹਾ ਇਸ ਕਾਨੂੰਨ ਵਿੱਚ ਕੋਈ ਡਰ ਨਹੀਂ ਹੈ। ਜਿਹੜਾ ਇੱਥੋਂ ਦਾ ਰਹਿਣ ਵਾਲਾ, ਇਥੋਂ ਦਾ ਜੰਮਪਲ ਹੈ, ਜਿਹੜਾ ਇੱਥੇ ਰਹਿੰਦਾ ਹੈ....

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਮੇਰੇ ਸਤਿਕਾਰਯੋਗ ਦੋਸਤ ਕਹਿ ਰਹੇ ਹਨ ਕਿ ਇੱਥੇ ਘੱਟ-ਗਿਣਤੀਆਂ ਨੂੰ ਡਰਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, 1984 ਵਿੱਚ ਸਾਡੇ ਗਲਾਂ ਵਿੱਚ ਟਾਇਰ ਪਾ ਕੇ ਜਿਊਂਦੇ ਜੀਅ ਸਾੜਿਆ ਗਿਆ। ਇਹ ਸਾਰਾ ਕੁਝ ਕੁੱਲ ਦੁਨੀਆਂ ਨੇ ਦੇਖਿਆ ਹੈ।ਇਸ ਦਾ ਸਾਨੂੰ ਹਾਲੇ ਤੱਕ ਵੀ ਇਨਸਾਫ ਨਹੀਂ ਮਿਲ ਸਕਿਆ ਹੈ। ਮੈਨੂੰ ਲੱਗਦਾ ਹੈ ਕਿ ਇਸ ਤੋਂ ਬਾਅਦ ਹੁਣ ਸਿੱਖਾਂ ਦਾ ਨੰਬਰ ਆਉਣਾ ਹੈ। ਪੰਜਾਬੀਆਂ ਦਾ ਆਉਣਾ ਹੈ। ਇਹ ਕਿਹੜੇ ਢੰਗ ਨਾਲ ਕਹਿ ਰਹੇ ਹਨ ਕਿ ਕਿਸੇ ਨੂੰ ਕੋਈ ਖਤਰਾ ਨਹੀਂ ਹੈ। ਇਹ ਤਾਂ ਦੱਸ ਦੇਣ ਜੀ। ਸ੍ਰੀ ਅਕਾਲ ਤਖਤ ਸਾਹਿਬ ਦੇ ਸਤਿਕਾਰਯੋਗ ਜਥੇਦਾਰ ਸਾਹਿਬ ਬੋਲਦੇ ਹਨ ਕਿ ਪੰਜਾਬ ਵਿੱਚ, ਇਸ ਦੇਸ਼ ਵਿੱਚ ਹੁਣ ਸਿੱਖਾਂ ਨੂੰ ਵੀ ਖਤਰਾ ਹੈ।

**ਮਾਨਯੋਗ ਸਪੀਕਰ :** ਸ਼੍ਰੀ ਅਰੁਣ ਨਾਰੰਗ ਜੀ ਪਹਿਲੀ ਵਾਰ ਬੋਲਣ ਲੱਗੇ ਹਨ, ਉਨ੍ਹਾਂ ਨੂੰ ਬੋਲ ਲੈਣ ਦਿਓ।ਪਲੀਜ਼, ਉਨ੍ਹਾਂ ਨੂੰ ਬੋਲ ਲੈਣ ਦਿਓ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਜੇ ਪਹਿਲੀ ਵਾਰ ਬੋਲਣ ਲੱਗੇ ਹਨ ਤਾਂ ਕੀ ਗਲਤ ਹੀ ਬੋਲੀ ਜਾਣ ਜੀ।

**ਮਾਨਯੋਗ ਸਪੀਕਰ:** ਤੁਸੀਂ ਜਵਾਬ ਦੇ ਦਿਓ, ਜਦੋਂ ਦੇਣਾ ਹੈ। ਉਨ੍ਹਾਂ ਨੂੰ ਬੋਲ ਤਾਂ ਲੈਣ ਦਿਓ।

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਨਾਲ ਗੱਲ ਕਰ ਰਿਹਾ ਹਾਂ ਕਿ ਇਹ ਜਿਹੜਾ ਡਰ ਦਿਖਾ ਕੇ ਲੋਕਾਂ ਨੂੰ ਸੜਕਾਂ ਤੇ ਲਿਆਂਦਾ ਜਾ ਰਿਹਾ ਹੈ, ਇਹ ਨਹੀਂ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਚਲੋ, ਤੁਸੀਂ ਵਾਈਂਡ-ਅੱਪ ਕਰੋ ਜੀ।

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਮੈਨੂੰ ਪੰਜ ਮਿੰਟ ਹੋਰ ਦੇ ਦਿਉ।

**ਮਾਨਯੋਗ ਸਪੀਕਰ:** ਨਹੀਂ ਜੀ, ਪੰਜ ਮਿੰਟ ਨਹੀਂ ਮਿਲ ਸਕਦੇ। ਮੈਂਬਰਜ਼ ਦੀ ਸਟਰੈਂਥ ਮੁਤਾਬਿਕ ਹੀ ਮਿਲ ਸਕਦੇ ਹਨ, ਹੁਣ ਪੰਜ ਮਿੰਟ ਨਹੀਂ ਮਿਲ ਸਕਦੇ, ਤੁਸੀਂ ਫਿਨਿਸ਼ ਕਰੋ।

**ਸ਼੍ਰੀ ਅਰੁਣ ਨਾਰੰਗ:** ਮੈਂ ਫਿਨਿਸ਼ ਕਰਦਾ ਹਾਂ ਜੀ। ਇਹ ਜਿਹੜਾ ਡਰ ਦਿਖਾ ਕੇ ਮਾਹੌਲ ਕਰੀਏਟ ਕੀਤਾ ਜਾ ਰਿਹਾ ਹੈ, ਇਹ ਮਾਹੌਲ ਠੀਕ ਨਹੀਂ ਹੈ। ਇਹ ਜਿਹੜੇ ਸਾਡੇ ਭਰਾ ਹਿੰਦੂ, ਸਿੱਖ, ਜੈਨ, ਬੁੱਧ ਆਏ ਹਨ, ਉਨ੍ਹਾਂ ਨੂੰ ਨਾਗਰਿਕਤਾ ਦੇਣ ਦਾ ਕੰਮ ਹੈ। ਇਹ ਚੀਜ਼ ਸ਼੍ਰੀ ਰਾਜੀਵ ਗਾਂਧੀ ਜੀ ਨੇ ਵੀ ਆਪਣੇ ਸਮੇਂ ਵਿੱਚ ਕੀਤੀ, ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਵੀ ਆਪਣੇ ਸਮੇਂ ਵਿੱਚ ਕੀਤੀ। Uganda ਤੋਂ ਲੋਕ ਆਏ, ਹਿੰਦੂ ਆਏ, ਉਨ੍ਹਾਂ ਨੂੰ ਵੀ ਦਿੱਤੀ, ਹੁਣ ਕੀ ਪ੍ਰਾਬਲਮ ਹੈ। ਮੈਂ ਵਾਰ-ਵਾਰ ਇਹ ਕਹਿ ਰਿਹਾ ਹਾਂ ਕਿ ਕਿਸੇ ਵੀ ਨਾਗਰਿਕ ਤੇ ਇਸ ਦਾ ਕੋਈ ਅਸਰ ਨਹੀਂ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਰਾਜ ਕੁਮਾਰ ਵੇਰਕਾ (ਅੰਮ੍ਰਿਤਸਰ ਪੱਛਮੀ, ਐਸ.ਸੀ.):** ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਜਿਹੜਾ ਭਾਰਤ ਸਰਕਾਰ ਨੇ ਦੇਸ਼ ਦੇ ਲੋਕਾਂ ਨੂੰ ਨਾਗਰਿਕਤਾ ਸੋਧ ਬਿਲ ਲਿਆ ਕੇ ਤਕਲੀਫ ਵਿੱਚ ਲਿਆਂਦਾ ਹੈ, ਜਿਸ ਕਾਰਨ ਅੱਜ ਦੇਸ਼ ਭਰ ਦੇ ਵਿੱਚ ਦੰਗੇ ਹੋ ਰਹੇ ਹਨ, ਫਸਾਦ ਹੋ ਰਹੇ ਹਨ। ਇਹ ਗੈਰ-ਬਰਾਬਰੀ ਦਾ ਬਿਲ ਹੈ। ਅਸੀਂ ਪੰਜਾਬ ਦੇ ਲੋਕ ਹਾਂ, ਸਾਡੇ ਗੁਰੂਆਂ ਨੇ ਸਾਨੂੰ ਸਾਂਝੀਵਾਲਤਾ ਦੀ ਗੱਲ ਸਿਖਾਈ ਹੈ। ਸਪੀਕਰ ਸਾਹਿਬ, ਮੈਂ ਜਿਸ ਧਰਤੀ ਤੋਂ ਆਉਂਦਾ ਹਾਂ, ਉਹ ਅੰਮ੍ਰਿਤਸਰ ਦੀ ਪਾਵਨ ਧਰਤੀ ਗੋਲਡਨ ਟੈਂਪਲ ਸਾਹਿਬ ਦੀ ਧਰਤੀ ਹੈ, ਉਥੇ ਗੁਰੂ ਮਹਾਰਾਜ ਸਾਹਿਬ ਨੇ ਚਾਰੇ ਦਰਵਾਜ਼ੇ ਖੋਲ੍ਹ ਕੇ ਚਾਰੇ ਧਰਮਾਂ ਲਈ ਇਹ ਅਰਦਾਸ ਕੀਤੀ ਸੀ। ਜਦੋਂ ਗੋਲਡਨ ਟੈਂਪਲ ਦੀ ਨੀਂਹ ਰੱਖੀ ਜਾ ਰਹੀ ਸੀ ਤਾਂ ਉਸ ਵਕਤ ਗੁਰੂ ਮਹਾਰਾਜ ਜੀ ਨੇ ਮੁਸਲਮਾਨ ਪੀਰ ਸਾਈਂ ਮੀਆਂ ਮੀਰ ਕੋਲੋਂ ਨੀਂਹ ਰਖਵਾਈ ਔਰ ਇਹ ਗੱਲ ਕਹੀ ਕਿ ਪਹਿਲੀ ਇੱਟ ਸ੍ਰੀ ਦਰਬਾਰ ਸਾਹਿਬ ਜੀ ਦੀ ਮੀਆਂ ਮੀਰ ਨੇ ਲਗਾਈ, ਸੱਚੇ ਪੀਰ ਨੇ ਇਨਸਾਨਾਂ ਨੂੰ ਪਿਆਰ ਦੀ ਰਾਹ ਦਿਖਾਈ, ਅੱਲ੍ਹਾ ਤਾਅਲਾ ਤੇ ਰੱਬ ਕੋਲੋਂ ਖੈਰ ਭਰਾਵਾਂ ਦੀ ਮੰਗੀਏ, ਇਹ ਧਰਤੀ ਪੰਜ ਦਰਿਆਵਾਂ ਦੀ ਜਿਵੇਂ ਗੋਦੀ ਹੋਵੇ ਮਾਵਾਂ ਦੀ। (ਥੰਪਿੰਗ)

ਇਹ ਉਸ ਮਾਂ ਦੀ ਗੋਦੀ ਹੈ ਜਿਸ ਨੇ ਸਾਰੇ ਪੁੱਤਰਾਂ ਨੂੰ ਸੰਭਾਲ ਕੇ ਰੱਖਿਆ ਹੈ। ਅੱਜ ਉਨ੍ਹਾਂ ਪੁੱਤਰਾਂ ਨੂੰ ਜੁਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸਾਡੇ ਦੇਸ਼ ਦਾ ਸੰਵਿਧਾਨ ਧਰਮ ਦੇ ਆਧਾਰ ਤੇ ਨਾਗਰਿਕਤਾ ਦੀ ਕਿਸੇ ਜਗ੍ਹਾ ਦੇ ਉੱਪਰ ਵੀ ਪੈਰਵਾਈ ਨਹੀਂ ਕਰਦਾ। ਮੈਂ ਇੱਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਦੇਸ਼ਾਂ ਬੰਗਲਾਦੇਸ਼, ਅਫਗਾਨਿਸਤਾਨ ਤੇ ਪਾਕਿਸਤਾਨ ਦੀ ਗੱਲ ਕੀਤੀ ਗਈ। ਇਹ ਜਿਹੜੇ ਸ਼ਰਨਾਰਥੀ ਹੋਣਗੇ, ਇਨ੍ਹਾਂ ਕੋਲ ਕੋਈ ਕਾਗਜ਼ ਹੋਵੇ ਜਾਂ ਨਾ ਹੋਵੇ, ਅਸੀਂ ਇਨ੍ਹਾਂ ਨੂੰ ਨਾਗਰਿਕਤਾ ਦਾ ਅਧਿਕਾਰ ਦਿਆਂਗੇ, ਲੇਕਿਨ ਦੂਸਰਿਆਂ ਦਾ ਕੀ ਕਸੂਰ ਹੈ? ਮੈਂ ਹੁਣੇ ਬੀ.ਜੇ.ਪੀ. ਦਾ ਪੱਖ ਸੁਣ ਰਿਹਾ ਸੀ। ਸਪੀਕਰ ਸਾਹਿਬ, ਭੂਟਾਨ ਦੇ ਅੰਦਰ ਲੱਖਾਂ ਦੀ ਤਦਾਦ ਵਿੱਚ ਹਿੰਦੂ, ਮੁਸਲਿਮ ਹਨ ਅਤੇ ਉਨ੍ਹਾਂ ਵਿੱਚ ਸਿੱਖ ਵੀ ਹਨ, ਉਨ੍ਹਾਂ ਨੂੰ ਨਾਗਰਿਕਤਾ ਨਹੀਂ ਮਿਲੇਗੀ। ਤਾਮਿਲ ਦੇ ਵਿੱਚ ਰਹਿਣ ਵਾਲੇ ਜਿਹੜੇ ਈਸਾਈ ਔਰ ਹਿੰਦੂ ਹਨ, ਉਨ੍ਹਾਂ ਨੂੰ ਵੀ ਨਾਗਰਿਕਤਾ ਨਹੀਂ ਮਿਲੇਗੀ। ਸਪੀਕਰ ਸਾਹਿਬ, ਫਿਰ ਇਸ ਗੱਲ ਦੇ ਉੱਪਰ ਇਹ ਠੇਕੇਦਾਰ ਕਿਉਂ ਚੁੱਪ ਹਨ? ਇਸ ਗੱਲ ਵਾਸਤੇ ਪੰਜਾਬ ਦੇ ਲੋਕਾਂ ਨੂੰ ਪੈਰਵਾਈ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਉਹ ਲੋਕ ਦੇਸ਼ ਵਿੱਚ ਸ਼ਾਂ-ਸ਼ਾਂ ਕਰ ਰਹੇ ਹਨ ਜਿਨ੍ਹਾਂ ਨੇ ਦੇਸ਼ ਵਿੱਚ 52 ਸਾਲ ਤੱਕ ਇਸ ਦੇਸ਼ ਦੇ ਤਿਰੰਗੇ ਨੂੰ ਤਿਰੰਗਾ ਨਹੀਂ ਮੰਨਿਆ। ਉਨ੍ਹਾਂ ਦੀਆਂ ਬਿਲਡਿੰਗਾਂ ਦੇ ਉੱਪਰ 52 ਸਾਲ ਤੱਕ ਤਿਰੰਗਾ ਨਹੀਂ ਲਹਿਰਾਇਆ ਹੈ ਲੇਕਿਨ ਉਹ ਅੱਜ ਇਸ ਗੱਲ ਵਾਸਤੇ ਇਹ ਬਿਲ ਲੈ ਕੇ ਆਏ ਹਨ। ਮੈਂ ਸਮਝਦਾ ਹਾਂ ਕਿ ਇਹ ਦੇਸ਼ ਦੇ ਤਿਰੰਗੇ ਦੇ ਖਿਲਾਫ ਹੈ, ਦੇਸ਼ ਦੇ ਸੰਵਿਧਾਨ ਦੇ ਖਿਲਾਫ ਹੈ। ਸਪੀਕਰ ਸਾਹਿਬ, ਮੈਂ ਇੱਕ ਲਾਈਨ ਵਿੱਚ ਕਹਿ ਰਿਹਾ ਹਾਂ ਕਿ:-

***यह पेड़, यह पौदे, यह फूल भी परेशान हो जाते***

*अगर परिंदे भी हिंदू, मुस्लमान हो जाते,*

*सूखे मेवे भी देख के हैरान हो गए*

*न जाने कब नारीयल हिंदू और खजूर मुस्लमान हो गए।*

*ना मस्जिद को जानते हैं ना शिवालों को जानते हैं,*

*यह भूखे पेट तो सिर्फ निवालों को जानते हैं*

*यही मेरा अंदाज़ ज़माने को खलता है*

*कि मेरा अंदाज़ हवा के खिलाफ क्यूं रलता है*

*मैं देश का संविधान हूं मेरे शहर में दंगा रहने दो,*

*इसे भगवा या हरे में मत बांटो, मेरे सर पे तिरंगा रहने दो।*

ਇਸ ਸਿਰ ਦੇ ਉੱਪਰ ਤਿਰੰਗਾ ਹੈ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਇਸ ਸਿਰ ਦੇ ਉੱਪਰ ਤਿਰੰਗੇ ਦੀ ਲਾਜ ਦਾ ਸਵਾਲ ਹੈ। ਇਹ ਬਾਬੇ ਨਾਨਕ ਜੀ ਦੀ ਸਾਂਝੀਵਾਲਤਾ ਦਾ ਸਵਾਲ ਹੈ। ਸਪੀਕਰ ਸਾਹਿਬ, ਅਗਰ ਅਸੀਂ ਅੱਜ ਵੀ ਖਾਮੋਸ਼ ਬੈਠ ਗਏ, ਅੱਜ ਵੀ ਅਸੀਂ ਚੁੱਪ ਕਰਕੇ ਬੈਠ ਗਏ ਤਾਂ ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਮਾਫ ਨਹੀਂ ਕਰਨਗੀਆਂ। ਇਹ ਗੱਲ ਭੁੱਲ ਜਾਣ। ਹੁਣੇ ਚੰਨੀ ਜੀ ਕਹਿ ਰਹੇ ਸੀ ਕਿ ਵਾਰੀ ਸਭ ਦੀ ਆ ਜਾਣੀ ਹੈ। ਉਨ੍ਹਾਂ ਦਾ ਨਿਸ਼ਾਨਾ ਕਿਸੇ ਹੋਰ ਤਰ੍ਹਾਂ ਦਾ ਹੈ। ਉਹ ਇੱਕ ਸੰਵਿਧਾਨ ਦੀ ਗੱਲ ਨਹੀਂ ਕਰਦੇ ਬਲਕਿ ਇੱਕ ਧਰਮ, ਇੱਕ ਦੇਸ਼ ਦੀ ਗੱਲ ਕਰਦੇ ਹਨ। ਉਨ੍ਹਾਂ ਦੀਆਂ ਸਾਜ਼ਿਸ਼ਾਂ ਤੋਂ ਸਾਨੂੰ ਬਿਲਕੁਲ ਸੁਚੇਤ ਰਹਿਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਵਿਰੋਧ ਕਰਦਾ ਹਾਂ ਔਰ ਇਹ ਉਮੀਦ ਕਰਦਾ ਹਾਂ ਕਿ ਇਹ ਜਿਹੜਾ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਗੱਲ ਵਾਸਤੇ ਸਟੈਂਡ ਲਿਆ ਹੈ, ਕੈਪਟਨ ਅਮਰਿੰਦਰ ਸਿੰਘ ਨੂੰ ਪਾਣੀਆਂ ਦਾ ਵੀ ਰਾਖਾ ਕਿਹਾ ਜਾਂਦਾ ਹੈ। ਸੈਂਟਰ ਵਿੱਚ ਸਾਡੀ ਆਪਣੀ ਸਰਕਾਰ ਸੀ, ਲੇਕਿਨ ਉਨ੍ਹਾਂ ਨੇ ਆਪਣੀ ਕੁਰਸੀ ਦੀ ਪਰਵਾਹ ਨਾ ਕਰਦੇ ਹੋਏ ਪੰਜਾਬ ਦੇ ਹਿਤਾਂ ਵਿੱਚ ਲੜਾਈ ਲੜੀ ਹੈ ਤੇ ਅੱਜ ਵੀ ਪੰਜਾਬ ਦੇ ਹਿੱਤਾਂ ਦੀ ਹੀ ਗੱਲ ਹੈ (ਥੰਪਿੰਗ), ਔਰ ਪੰਜਾਬੀਅਤ ਦੀ ਗੱਲ ਹੈ।ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ, ਉਨ੍ਹਾਂ ਦੀ ਪਾਰਟੀ ਬਰਦਾਸ਼ਤ ਨਹੀਂ ਕਰੇਗੀ ਕਿ ਇੱਥੇ ਧਰਮ ਦੇ ਆਧਾਰ ਤੇ ਭੇਦਭਾਵ ਹੋਵੇ, ਧਰਮ ਦੇ ਆਧਾਰ ਤੇ ਨਾਗਰਿਕਤਾ ਹੋਵੇ।ਜਿਹੜਾ ਇਹ ਬਿਲ ਆਇਆ, ਮੈਂ ਬਿਲਕੁਲ ਇਸ ਸਰਕਾਰ ਦੇ ਇਸ ਪੇਸ਼ ਕੀਤੇ ਬਿਲ ਦਾ ਸਮਰਥਨ ਕਰਦਾ ਹਾਂ। ਭਾਰਤ ਸਰਕਾਰ ਨੂੰ ਅਸੀਂ ਸਾਰੇ ਇਹ ਅਪੀਲ ਕਰੀਏ.....

**ਮਾਨਯੋਗ ਸਪੀਕਰ:** ਤੁਸੀਂ ਮਤੇ ਦਾ ਸਮਰਥਨ ਕਹੋ, ਬਿਲ ਦਾ ਨਹੀਂ।

**ਡਾਕਟਰ ਰਾਜ ਕੁਮਾਰ ਵੇਰਕਾ:** ਹਾਂ ਜੀ, ਜਿਹੜਾ ਇਹ ਰੈਜ਼ੋਲਿਊਸ਼ਨ ਹੈ, ਸਾਨੂੰ ਇਹ ਮਤਾ ਸਰਬਸੰਮਤੀ ਦੇ ਨਾਲ ਪਾਸ ਕਰਕੇ ਭਾਰਤ ਸਰਕਾਰ ਨੂੰ ਅਪੀਲ ਕਰਨੀ ਚਾਹੀਦੀ ਹੈ, ਬੇਨਤੀ ਕਰਨੀ ਚਾਹੀਦੀ ਹੈ ਕਿ ਪੰਜਾਬ

ਦੀ ਧਰਤੀ ਦੇ ਲੋਕ ਇਹ ਬਰਦਾਸ਼ਤ ਨਹੀਂ ਕਰਨਗੇ ਤਾਂ ਜਿਹੜਾ ਇਹ ਐਕਟ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਵਿੱਚ ਲਾਗੂ ਨਾ ਹੋਵੇ। ਧੰਨਵਾਦ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਧੰਨਵਾਦ, ਸਪੀਕਰ ਸਾਹਿਬ। ਜਦੋਂ ਵੀ ਇਸ ਤਰ੍ਹਾਂ ਦੀ ਕੋਈ ਦੁਬਿਧਾ ਦੇਸ਼ ਦੇ ਸਾਹਮਣੇ ਆਉਂਦੇ ਹੈ ਜਾਂ ਸਾਡੇ ਸਾਹਮਣੇ ਆਉਂਦੀ ਹੈ ਤਾਂ ਧਿਆਨ ਗੁਰੂ ਸਾਹਿਬ ਵੱਲ ਚਲਾ ਜਾਂਦਾ ਹੈ। ਮੈਂ ਤਾਂ ਇੱਕੋ ਗੱਲ ਹੀ ਕਰਦਾ ਰਹਿੰਦਾ ਹਾਂ ਕਿ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।।*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।।*

ਉਸ ਗੁਰੂ ਨੇ ਸਾਨੂੰ ਐਸੀ ਮੁਕੱਦਸ ਜਗ੍ਹਾ ਤੇ ਬਿਠਾ ਦਿੱਤਾ ਜਿੱਥੇ ਅਸੀਂ ਆਪਣੇ ਦੇਸ਼ ਦਾ, ਆਪਣੇ ਲੋਕਾਂ ਦਾ ਮੁਸਤਕਬਿਲ ਤੈਅ ਕਰਨਾ ਹੈ ਔਰ ਸਾਨੂੰ ਤਾਂ ਸਿਖਾਇਆ ਹੀ ਇਹ ਜਾਂਦਾ ਹੈ, ਸਾਨੂੰ ਤਾਂ ਗੁਰੂ ਸਾਹਿਬ ਹੁਕਮ ਹੀ ਇਹ ਕਰਦੇ ਹਨ ਕਿ:

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।।*

ਮੈਂ ਇਸ ਮੁਕੱਦਸ ਹਾਊਸ ਸਾਹਮਣੇ ਗੱਲ ਰੱਖਣੀ ਚਾਹੁੰਦਾ ਹਾਂ ਕਿ ਜਦੋਂ ਇਸ ਬਿਲ ਦੀ ਗੱਲ ਕੀਤੀ ਜਾਂਦੀ ਹੈ ਤਾਂ ਜਿਹੜੇ ਸਾਥੀ ਇਸ ਬਿਲ ਦੇ ਹੱਕ ਵਿੱਚ ਹਨ ਤਾਂ ਉਹ ਗੱਲ ਕਰਦੇ ਹਨ ਕਿ ਕਸ਼ਮੀਰ ਦੇ ਵਿੱਚ ਸਾਡੇ ਭਰਾਵਾਂ ਨਾਲ ਬਹੁਤ ਮਾੜਾ ਹਾਲ ਹੋਇਆ। ਉੱਥੇ ਹਿੰਦੂਆਂ ਨੂੰ ਚੁਣ-ਚੁਣ ਕੇ ਮਾਰਿਆ ਗਿਆ, ਸਪੀਕਰ ਸਾਹਿਬ, ਕਾਲਜਾ ਬਾਹਰ ਆ ਜਾਂਦਾ ਹੈ, ਕਾਲਜਾ ਬਾਹਰ ਆ ਜਾਂਦਾ ਹੈ ਜਿਸ ਤਰ੍ਹਾਂ ਹਿੰਦੂਆਂ ਨੂੰ ਕੱਢਿਆ ਗਿਆ, ਕੁੱਟਿਆ ਗਿਆ, ਮਾਰਿਆ ਗਿਆ, ਉੱਥੇ ਬਲਾਤਕਾਰ ਹੋਏ, ਕਾਲਜਾ ਬਾਹਰ ਆ ਜਾਂਦਾ ਹੈ ਪਰ ਉਹ ਕਿਉਂ ਹੋਇਆ? ਉਹ ਕਿਸ ਦੇ ਕਰਕੇ ਹੋਇਆ? ਉਹ ਤੁਹਾਡੀ ਗੰਦੀ ਰਾਜਨੀਤੀ ਕਰਕੇ ਹੋਇਆ, ਉਦੋਂ ਵੀ ਉਹੀ ਸਰਕਾਰ ਸੀ ਜਿਹੜੀ ਹੁਣ ਸੈਂਟਰ ਵਿੱਚ ਹੈ, ਉਦੋਂ ਵੀ ਇਨ੍ਹਾਂ ਦੀ ਸਰਕਾਰ ਸੀ। ਤੁਸੀਂ ਉਨ੍ਹਾਂ ਦੇ ਜ਼ਖਮਾਂ ਤੇ ਮਲ੍ਹਮ ਲਾਉਣ ਦੀ ਥਾਂ ਤੇ ਕਹਿੰਦੇ ਹੋ ਬਦਲਾ ਲੈ ਲਓ। ਬਦਲਾ ਵੀ ਕਿਵੇਂ? ਕਿਸ ਕੀਮਤ ਤੇ? ਉਹ ਭਾਰਤਵਰਸ਼ ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਕਦੇ ਵੀ ਇੱਕ ਦੇਸ਼ ਨਹੀਂ ਸੀ। ਸਾਡੇ ਤਾਂ 20 ਕੋਹ ਤੇ ਬੋਲੀ ਦਾ ਫਰਕ ਪੈ ਜਾਂਦਾ ਹੈ। ਸਾਡਾ ਆਰੀਅਨਜ਼ ਅਤੇ ਦ੍ਰਾਵਿੜਾਂ ਦਾ ਬਹੁਤ ਵੱਡਾ ਫਰਕ ਹੈ। ਸਾਡੇ ਸਾਥੀ ਇੱਥੇ ਭਗਵਾਨ ਰਾਮ ਨੂੰ ਮਹਾਨ ਮੰਨਦੇ ਹਨ। ਸਾਊਥ ਦੇ ਵਿੱਚ ਉਨ੍ਹਾਂ ਦੀ ਧਾਰਨਾ ਕੁਝ ਹੋਰ ਹੈ। ਸਾਡੀਆਂ ਬੋਲੀਆਂ ਵੱਖਰੀਆਂ ਹਨ, ਸਾਡੇ ਮਸਲੇ ਵੱਖਰੇ ਹਨ, ਸਾਡਾ ਪਹਿਨਣਾ ਵੱਖਰਾ, ਸਾਡੇ ਰੀਤੀ-ਰਿਵਾਜ ਵੱਖਰੇ ਔਰ ਭਾਰਤ ਇਕੱਠਾ ਰਹਿ ਹੀ ਨਹੀਂ ਸਕਦਾ ਪਰ ਇੱਕੋ-ਇੱਕ ਜਿਹੜੀ ਮੁਕੱਦਸ ਚੀਜ਼ ਹੈ, ਸਪੀਕਰ ਸਾਹਿਬ, ਉਹ ਸਾਡਾ ਆਈਨ ਹੈ, ਸਾਡਾ ਸੰਵਿਧਾਨ ਹੈ। ਮੈਨੂੰ ਇੰਨਾ ਯਕੀਨ ਹੈ, ਮੈਂ ਸੰਵਿਧਾਨ ਦੇ ਦਰਸ਼ਨ ਉੱਪਰੋਂ ਹੀ ਕੀਤੇ ਹਨ, ਕਦੇ ਪੜ੍ਹਿਆ ਨਹੀਂ। ਸਾਡੇ ਜਿੰਨੇ ਇੱਥੇ ਹਾਜ਼ਰੀਨ ਮੈਂਬਰ ਸਾਹਿਬਾਨ ਹਨ, ਉਨ੍ਹਾਂ

ਵਿੱਚੋਂ ਵੀ ਕਈਆਂ ਨੇ ਦਰਸ਼ਨ ਕੀਤੇ ਹੋਣੇ ਹਨ ਅਤੇ ਕਈਆਂ ਨੇ ਪੜ੍ਹਿਆ ਵੀ ਹੋਵੇਗਾ, ਲੇਕਿਨ ਹਰੇਕ ਬੰਦੇ ਦੀ ਸ਼ਰਧਾ ਸੰਵਿਧਾਨ ਦੇ ਵਿੱਚ ਹੈ। ਤੁਸੀਂ ਸਿਰਫ ਰਾਜਨੀਤੀ ਵਾਸਤੇ? ਤੁਸੀਂ ਪਹਿਲਾਂ ਗੁਜਰਾਤ ਦੇ ਵਿੱਚ ਇਹ ਕੁਝ ਕੀਤਾ, ਸਿਰਫ ਤੇ ਸਿਰਫ ਰਾਜਨੀਤੀ ਵਾਸਤੇ। ਤੁਸੀਂ ਪੋਲਰਾਈਜ਼ ਕੀਤਾ, ਤੁਸੀਂ ਦੇਸ਼ ਨੂੰ ਸਾੜਿਆ, ਤੁਸੀਂ ਲੜਾਇਆ, ਉਸ ਤੋਂ ਪਹਿਲਾਂ 1984 ਵਿੱਚ ਵੀ ਹੋਇਆ ਸੀ। ਉਦੋਂ ਵੀ ਰਾਜਨੀਤੀ ਹੀ ਹੋਈ ਸੀ, ਕੋਈ ਧਰਮ ਨਹੀਂ ਲੜਿਆ ਸੀ। ਸਪੀਕਰ ਸਾਹਿਬ, ਧਰਮ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਸਮੇਂ ਵੀ ਨਹੀਂ ਲੜਿਆ ਸੀ। ਉਨ੍ਹਾਂ ਬਾਰੇ ਵੀ ਗੱਲ ਕਹੀ ਜਾਂਦੀ ਹੈ ਕਿ ਉਹ ਇਸਲਾਮ ਦੇ ਖਿਲਾਫ ਲੜੇ, ਬਿਲਕੁਲ ਨਹੀਂ ਇਸਲਾਮ ਦੇ ਖਿਲਾਫ ਲੜੇ।ਉਹ ਔਰੰਗਜ਼ੇਬ ਦੀ ਰਾਜਨੀਤੀ ਖਿਲਾਫ ਲੜੇ, ਉਨ੍ਹਾਂ ਦੀ ਲੜਾਈ ਤਾਂ ਪਹਾੜੀ ਰਾਜਿਆਂ ਨਾਲ ਵੀ ਸੀ, ਅਨਿਆਂ ਦੇ ਨਾਲ ਵੀ ਸੀ। ਇੱਥੇ ਪੋਰਟਰੇਟ ਕੀਤਾ ਜਾਂਦਾ ਹੈ, ਇੱਥੇ ਦੱਸਿਆ ਜਾਂਦਾ ਹੈ, ਸਾਨੂੰ ਪੜ੍ਹਾਇਆ ਜਾਂਦਾ ਹੈ ਕਿ ਇਕੱਲੇ ਮੁਸਲਮਾਨ ਹੀ ਹਨ, ਜਿਨ੍ਹਾਂ ਨਾਲ ਤੁਹਾਡੀ ਲੜਾਈ ਸੀ। ਸਾਡੀ ਨਾ ਤਾਂ ਮੁਸਲਮਾਨ ਨਾਲ ਲੜਾਈ, ਨਾ ਕਦੇ ਸਾਡੇ ਗੁਰੂ ਸਾਹਿਬ ਜੀ ਦੀ ਹਿੰਦੂਆਂ ਨਾਲ ਲੜਾਈ, ਅਸੀਂ ਤਾਂ ਸਾਰਿਆਂ ਨੂੰ ਕਲਾਵੇ ਵਿੱਚ ਲੈ ਕੇ ਉਨ੍ਹਾਂ ਦੇ ਅਮਲਾਂ ਨਾਲ ਪਿਆਰ ਕਰਦੇ ਹਾਂ, ਜੇਕਰ ਕੋਈ ਗਲਤ ਗੱਲ ਕਰਦਾ ਹੈ ਤਾਂ ਉਸ ਦੇ ਖਿਲਾਫ ਖੜ੍ਹਦੇ ਹਾਂ, ਜੇ ਸਾਡੇ ਗੁਰੂ ਸਾਹਿਬ ਨੇ ਤਿਲਕ ਜੰਜੂ ਲਹਿਣ ਨਹੀਂ ਦਿੱਤਾ ਤਾਂ ਅਸੀਂ ਧੱਕੇ ਨਾਲ ਪੈਣ ਵੀ ਨਹੀਂ ਦੇਣਾ। ਜਿਹੜੇ ਲੋਕ ਮੁਸਲਮਾਨਾਂ ਨੂੰ ਡਰਾ ਕੇ ਗੱਲ ਕਰਦੇ ਹਨ, ਉਹ ਜੰਗਜੂ ਕੌਮ ਹੈ ਅਤੇ ਉਸ ਨੇ ਆਜ਼ਾਦੀ ਵਿੱਚ ਹਿੱਸਾ ਪਾਇਆ ਹੈ। ਉਹ ਵੀ ਓਨੇ ਹੀ ਦੇਸ਼ ਪ੍ਰੇਮੀ ਹਨ, ਜਿੰਨੇ ਸਿੱਖ ਹਨ ਔਰ ਜਿੰਨੇ ਹਿੰਦੂ ਹਨ। ਅਸੀਂ ਇੱਕੋ ਦੇਸ਼ ਦੀ ਮਿੱਟੀ ਹਾਂ। ਤੁਸੀਂ ਸਾਡੇ ਦੇਸ਼ ਦੇ ਸੰਵਿਧਾਨ ਨਾਲ ਖਿਲਵਾੜ ਕਰਦੇ ਹੋ। ਸਰਕਾਰ ਦੀ ਮਨਸ਼ਾ ਹੋਰ ਦੇਸ਼ਾਂ ਵਿੱਚ ਘੁੱਟਣ ਮਹਿਸੂਸ ਕਰ ਰਹੇ ਹਿੰਦੂ, ਸਿੱਖਾਂ ਨੂੰ ਰਾਹਤ ਪਹੁੰਚਾਉਣ ਦੀ ਤਾਂ ਹੈ ਪਰ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪਾਕਿਸਤਾਨ ਵਿੱਚ ਬਲੋਚ ਵੀ ਹਨ, ਅਹਿਮਦੀਆ ਵੀ ਹਨ, ਅਫਗਾਨਿਸਤਾਨ ਦੇ ਹਜ਼ਾਰਾਂ ਤਬਕੇ ਦੇ ਲੋਕ ਵੀ ਹਨ, ਚੀਨ ਦੇ ਸਟਰੌਂਗ ਸਟੇਟ ਦੇ ਮੁਸਲਮਾਨ ਵੀ ਹਨ। ਸਾਡੇ ਬੀ.ਜੇ.ਪੀ. ਦੇ ਸਾਥੀ ਵੀ ਇੱਥੇ ਬੈਠੇ ਸਨ, ਉਹ ਕਹਿ ਰਹੇ ਸਨ ਕਿ ਕੀ ਤੁਸੀਂ ਹਿੰਦੂਆਂ ਔਰ ਸਿੱਖਾਂ ਦੇ ਖਿਲਾਫ ਹੋ? ਅਸੀਂ ਤਾਂ ਕਿਸੇ ਦੇ ਵੀ ਖਿਲਾਫ ਨਹੀਂ ਹਾਂ। ਅਸੀਂ ਤਾਂ ਸੀਰੀਆ ਵਿੱਚ ਵੀ ਚਲੇ ਜਾਂਦੇ ਹਾਂ, ਜਿੱਥੇ ਕਿਸੇ ਨਾਲ ਧੱਕਾ ਹੁੰਦਾ ਹੈ, ਅਸੀਂ ਉਥੇ ਚਲੇ ਜਾਂਦੇ ਹਾਂ, ਜਿੱਥੇ ਕਿਸੇ ਨਾਲ ਧੱਕਾ ਹੁੰਦਾ ਹੈ, ਅਸੀਂ ਉਨ੍ਹਾਂ ਲਈ ਲੰਗਰ ਲਗਾਉਂਦੇ ਹਾਂ। ਮਾਨਯੋਗ ਸਪੀਕਰ ਸਾਹਿਬ, ਅਸੀਂ ਸਿਰਫ ਤੇ ਸਿਰਫ ਭਾਰਤ ਦੇ ਸੰਵਿਧਾਨ ਦੇ ਹੱਕ ਵਿੱਚ ਹਾਂ। ਹੁਣ ਮੈਂ ਸਿਰਫ ਇੱਕੋ ਗੱਲ ਕਰਨੀ ਚਾਹੁੰਦਾ ਹਾਂ ਔਰ ਮੇਰੇ ਖੱਬੇ ਪਾਸੇ ਸਾਡੇ ਸਤਿਕਾਰਯੋਗ ਮੈਂਬਰ ਸਾਹਿਬਾਨ ਮਜੀਠੀਆ ਜੀ ਬੈਠੇ ਹਨ ਅਤੇ ਇਨ੍ਹਾਂ ਦੀ ਸਤਿਕਾਰਯੋਗ ਭੈਣ ਜੀ ਔਰ ਮੇਰੇ ਵੀ ਸਤਿਕਾਰਯੋਗ ਭੈਣ ਜੀ ਹੀ ਲੱਗਦੇ ਹਨ ਜਿਹੜੇ ਸਾਡੇ ਸਤਿਕਾਰਯੋਗ ਜੀਜਾ ਜੀ ਹਨ, ਉਹ ਅੰਦਰ ਜਾ ਕੇ ਸੰਵਿਧਾਨ ਦੇ ਉਲਟ ਜਾ ਵੋਟ ਪਾ ਆਏ ਅਤੇ ਬਾਹਰ ਆ ਕੇ ਕਹਿੰਦੇ ਹਨ ਕਿ ਇਸ ਕੰਡੀਸ਼ਨ ਤੇ ਪਾ ਕੇ ਆਏ ਹਾਂ। ਪਹਿਲਾਂ ਤਾਂ ਇਹ ਦੱਸੋ ਕਿ ਕਦੀ ਕੰਡੀਸ਼ਨ ਉੱਤੇ ਵੀ ਵੋਟ ਪੈਂਦੀ ਹੁੰਦੀ ਹੈ। ਤੁਸੀਂ ਤਾਂ ਅਕਾਲੀ ਦਲ......(ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਚਲੋ, ਤੁਸੀਂ ਗੱਲ ਕਨਕਲੂਡ ਕਰੋ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਮੈਂ ਗੱਲ ਕਨਕਲੂਡ ਕਰਨੀ ਚਾਹੁੰਦਾ ਹਾਂ ਜੀ। ਅਕਾਲੀ ਦਲ.....(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਟੀਨੂ ਜੀ, ਇਨ੍ਹਾਂ ਤੋਂ ਬਾਅਦ ਤੁਸੀਂ ਵੀ ਬੋਲਣਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਸ਼੍ਰੋਮਣੀ ਅਕਾਲੀ ਦਲ ...(ਵਿਘਨ)(ਸ਼ੋਰ) ਕਦੇ ਵੀ ਧਰਮ ਦੇ ਨਾਂ ਤੇ ਵਿਤਕਰਾ ਕਰਨ ਵਾਲੀ ਗੱਲ ਕਰਦਾ ਹੀ ਨਹੀਂ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਚਲੋ ਬੈਠੋ, ਚਲੋ ਬੈਠੋ (ਵਿਘਨ)(ਸ਼ੋਰ)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਫਿਰ ਤੁਸੀਂ ਸਿੱਖ ਨਹੀਂ ਹੋ। ਤੁਸੀਂ ਡੰਮੀ ਹੋ। ਗੱਲ '84 ਦੇ ਅਟੈਕ ਬਾਰੇ ਹੋਈ ਹੈ ਔਰ '84 ਦੇ ਅਟੈਕ ਬਾਰੇ ਚਿੱਠੀਆਂ ਕਿਸ ਨੇ ਲਿਖੀਆਂ? ਹੱਥ ਖੜ੍ਹੇ ਕਰਕੇ ਕੌਣ ਆਏ। ***ਉਸ ਨੂੰ ਪਤਾ ਸੀ ਕਿ ਸਿੱਖ ਸਭ ਤੋਂ ਜੰਗਜੂ ਹਨ, ਉਹ ਸਿੱਖਾਂ ਦੇ ਖਿਲਾਫ ਪੰਗਾ ਲੈ ਨਹੀਂ ਸਕਦੀ ਸੀ, ਇਹ ਤਾਂ ਤੁਸੀਂ ਲੋਕਾਂ ਨੇ ਕਰਵਾਇਆ। (ਥੰਪਿੰਗ) ਇਹ ਤੁਹਾਡੀ ਰਾਜਨੀਤੀ ਨੇ ਕਰਵਾਇਆ ਔਰ ਉਸ ਤੋਂ ਬਾਅਦ *** ਜਿਹੜਾ ਕਤਲੇਆਮ ਕਰਵਾਇਆ, ਮੈਂ ਕਹਿੰਦਾ ਹਾਂ ਕਿ ਜੇਕਰ *** ਸੱਚੇ ਹੁੰਦੇ ਤਾਂ ਕਤਲੇਆਮ ਕਰਨ ਵਾਲਿਆਂ ਨੂੰ ਸਜ਼ਾਵਾਂ ਦਿਵਾਉਂਦੇ।

**ਮਾਨਯੋਗ ਸਪੀਕਰ:** ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਇਹ ਤੁਹਾਡੇ ਕਰਕੇ ਹੋਇਆ ਹੈ (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। (ਵਿਘਨ)(ਸ਼ੋਰ) ਤੁਸੀਂ ਸਿਰਫ ਰਾਜਨੀਤੀ ਨਾਲ ਖੜ੍ਹੇ ਹੋ। ਉਹੀ ਕੰਮ ਹੁਣ *** ਕਰ ਰਹੇ ਹਨ। (ਵਿਘਨ,)(ਸ਼ੋਰ)

***वाज़िब है कि हम देखेंगे, जब ** ** और ** ** के तख्त गिराए जायेंगे,***

***ऐसे लोग जो न्यां की बात करते है, वह तख्त पर बिठाए जायेंगे, (विघ्न)***

ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ।(ਥੰਪਿੰਗ)

*** Expunged as ordered by the Chair.

**ਮਾਨਯੋਗ ਸਪੀਕਰ:** ਬੈਠੋ, ਬੈਠੋ, ਹਾਂ ਜੀ ਟੀਨੂ ਜੀ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਸੰਧਵਾਂ ਜੀ ਦੀ ਗੱਲ ਦਾ ਜਵਾਬ ਦੇਵਾਂਗਾ। ਇਨ੍ਹਾਂ ਨੇ ਕਿਹਾ ਹੈ ਕਿ ਪਾਰਲੀਮੈਂਟ ਦੇ ਅੰਦਰ ਸਾਡੇ ਮੈਂਬਰ ਪਾਰਲੀਮੈਂਟ ਸਾਹਿਬ ਨੇ ਅੰਦਰ ਕੁਝ ਹੋਰ ਕਿਹਾ ਔਰ ਬਾਹਰ ਕੁਝ ਹੋਰ ਕਿਹਾ ਹੈ। ਇਹ ਰਿਕਾਰਡ ਦਾ ਹਿੱਸਾ ਹੈ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਪਾਰਲੀਮੈਂਟ ਦੇ ਅੰਦਰ ਵੀ ਇਹ ਗੱਲ ਕਹੀ ਹੈ ਕਿ ਮੁਸਲਮਾਨਾਂ ਨੂੰ ਇਸ ਵਿੱਚ ਸ਼ਾਮਿਲ ਕੀਤਾ ਜਾਵੇ। ਇੱਥੇ ਮੈਂਬਰ ਸਾਹਿਬ ਗਲਤ ਹਨ, ਜੋ ਮੂੰਹ ਵਿੱਚ ਆਵੇ, ਉਹ ਬੋਲੀ ਜਾਈਏ, ਉਸ ਦਾ ਕੋਈ ਫਾਇਦਾ ਨਹੀਂ ਹੁੰਦਾ ਬਲਕਿ ਇਸ ਹਾਊਸ ਦੀ ਮਰਿਆਦਾ ਔਰ ਜਿਹੜਾ ਇਸ ਦਾ ਲੈਵਲ ਹੈ, ਉਹ ਗਿਰਦਾ ਹੈ। ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਇਸ ਦਾ ਰਿਕਾਰਡ ਮੰਗਵਾਓ। ਦੂਜੀ ਗੱਲ, ਜਿਹੜਾ ਸੀ.ਏ.ਏ. (ਸਿਟੀਜ਼ਨ ਅਮੈਂਡਮੈਂਟ ਐਕਟ) ਹੈ, ਉਸ ਦੇ ਖਿਲਾਫ ਸਰਕਾਰ ਨੇ ਜਿਹੜਾ ਮਤਾ ਲੈ ਕੇ ਆਉਂਦਾ ਹੈ, ਉਸ ਵਿੱਚ ਸਾਡੇ ਪਾਰਟੀ ਦੇ ਲੀਡਰ ਸਾਹਿਬ ਨੇ ਵੀ ਆਪਣਾ ਖਿਆਲਾਤ ਦਰਜ ਕਰਵਾ ਦਿੱਤਾ ਹੈ ਕਿ ਕੀ ਕਾਂਗਰਸ ਸਰਕਾਰ ਹਿੰਦੂਆਂ, ਸਿੱਖਾਂ, ਪਾਰਸੀਆਂ, ਬੁੱਧੀਆਂ, ਜੈਨਾਂ, ਕ੍ਰਿਸ਼ਚਨਾਂ ਦੇ ਖਿਲਾਫ ਹੈ? ਕੀ ਉਨ੍ਹਾਂ ਨੂੰ ਇਹ ਸਿਟੀਜ਼ਨਸ਼ਿਪ ਨਹੀਂ ਮਿਲਣੀ ਚਾਹੀਦੀ। ਜੇਕਰ ਇਹ ਕਹਿੰਦੇ ਹਨ ਕਿ ਮਿਲਣੀ ਚਾਹੀਦੀ ਹੈ ਕਿ ਫਿਰ ਤਾਂ ਇਸ ਵਿੱਚ ਅਮੈਂਡਮੈਂਟ ਮੰਗੀਏ। ਹਾਲਾਂਕਿ ਇਹ ਕੇਂਦਰ ਸਰਕਾਰ ਦਾ ਮਾਮਲਾ ਹੈ। ਕੇਂਦਰ ਸਰਕਾਰ ਨੇ ਆਲਰੇਡੀ ਪਾਰਲੀਮੈਂਟ ਵਿੱਚ ਇਸ ਬਿਲ ਨੂੰ ਪਾਸ ਕਰਕੇ ਐਕਟ ਬਣਾ ਦਿੱਤਾ ਹੈ। ਹੁਣੇ ਹੀ ਅਮਨ ਜੀ ਨੇ ਕਿਹਾ ਸੀ ਕਿ ਕੇਂਦਰ ਵਿੱਚ ਗਰੋਥ ਰੇਟ ਗਿਰ ਰਿਹਾ ਹੈ। ਅਨਇੰਪਲਾਇਮੈਂਟ ਵਧ ਰਹੀ ਹੈ। ਇਸ ਕਰਕੇ ਕੇਂਦਰ ਦੀ ਸਰਕਾਰ ਲੋਕਾਂ ਦਾ ਧਿਆਨ ਦੂਜੇ ਪਾਸੇ ਲਾਉਣਾ ਚਾਹੁੰਦੀ ਹੈ। ਇਹ ਸੀ.ਏ.ਏ ਲੈ ਆਏ ਹਨ, ਐਨ.ਆਰ.ਸੀ. ਲੈ ਆਏ ਹਨ। ਸਪੀਕਰ ਸਾਹਿਬ, ਮੈਨੂੰ ਤਾਂ ਇਹ ਵੀ ਲੱਗਦਾ ਹੈ..

**ਸ਼੍ਰੀ ਅਮਨ ਅਰੋੜਾ:** ਸਰ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਬੋਲ ਲਏ ਹੋ। ਤੁਸੀਂ ਬੈਠ ਜਾਓ, ਪਲੀਜ਼ ਬੈਠੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੈਂ ਕੁਝ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਤੁਸੀਂ ਕੁਝ ਨਹੀਂ ਪੁੱਛਣਾ ਚਾਹੁੰਦੇ, ਪਲੀਜ਼ ਬੈਠ ਜਾਓ।

**ਸ਼੍ਰੀ ਪਵਨ ਕੁਮਾਰ ਟੀਨੂ:** ਮੈਂ ਹੁਣ ਜਵਾਬ ਦੇ ਤਾਂ ਰਿਹਾ ਹਾਂ। ਤੁਸੀਂ ਹੁਣ ਬੈਠ ਜਾਓ (ਸ਼੍ਰੀ ਅਮਨ ਅਰੋੜਾ, ਮੈਂਬਰ, ਆਮ ਆਦਮੀ ਪਾਰਟੀ ਵੱਲ ਇਸ਼ਾਰਾ)

**ਮਾਨਯੋਗ ਸਪੀਕਰ:** ਟੀਨੂ ਜੀ, ਤੁਸੀਂ ਬੋਲੀ ਜਾਓ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਕੁਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਬੈਠੋ, ਬੈਠੋ, ਬੈਠੋ। ਇਸ ਤਰ੍ਹਾਂ ਕੰਮ ਚੱਲ ਹੀ ਨਹੀਂ ਸਕਦਾ। ਇਸ ਤਰ੍ਹਾਂ ਹਾਊਸ ਹੀ ਨਹੀਂ ਚੱਲ ਸਕਦਾ। ਜੇਕਰ ਹਰ ਪੁਆਇੰਟ ਤੇ ਇੰਟਰੱਪਟ ਕਰਾਂਗੇ ਤਾਂ ਹਾਊਸ ਨਹੀਂ ਚੱਲ ਸਕਦਾ।

**ਸ਼੍ਰੀ ਪਵਨ ਕੁਮਾਰ ਟੀਨੂ:** ਇਨ੍ਹਾਂ ਨੇ ਇਹ ਗੱਲਾਂ ਕਹੀਆਂ ਕਿ ਗਰੋਥ ਰੇਟ ਘੱਟ ਰਿਹਾ ਹੈ। ਅਨਇੰਪਲਾਇਮੈਂਟ ਇਹ ਕੇਂਦਰ ਸਰਕਾਰ ਲੈ ਆਈ ਹੈ, ਕਿਤੇ ਇਸ ਤਰ੍ਹਾਂ ਤਾਂ ਨਹੀਂ ਕਿ ਪੰਜਾਬ ਦੀ ਸਰਕਾਰ ਵੀ ਪਿਛਲੇ ਤਿੰਨ ਸਾਲ ਦੀ ਆਪਣੀ ਨਾਕਾਮਯਾਬੀ ਨੂੰ ਛੁਪਾਉਣ ਲਈ ਅਸਫਲਤਾਵਾਂ ਨੂੰ ਛੁਪਾਉਣ ਲਈ, ਜਿਹੜੇ ਲੋਕਾਂ ਨਾਲ ਵਾਅਦੇ ਕੀਤੇ ਸਨ ਕਿ ਕਿਤੇ ਉਹ ਲੋਕਾਂ ਦੇ ਮਨ ਵਿੱਚ ਨਾ ਆ ਜਾਣ, ਉਸ ਨੂੰ ਪਿੱਛੇ ਧੱਕਣ ਲਈ ਇਹ ਇੱਥੇ ਅੱਜ ਰੈਜ਼ੋਲਿਊਸ਼ਨ ਲੈ ਕੇ ਆ ਗਏ ਜਿਹੜਾ ਕਿ ਜ਼ਰੂਰੀ ਨਹੀਂ ਸੀ। ਇਹ ਪੰਜਾਬ ਦੇ ਲੋਕਾਂ ਦਾ ਧਿਆਨ ਘਰ-ਘਰ ਨੌਕਰੀ ਤੋਂ ਹਟਾ ਕੇ, ਕਰਜ਼ਿਆਂ ਤੋਂ ਹਟਾ ਕੇ, ਫੋਨਾਂ ਤੋਂ ਹਟਾ ਕੇ, 51,000/- ਸ਼ਗਨ ਸਕੀਮ ਤੋਂ ਹਟਾ ਕੇ, ਢਾਈ ਹਜ਼ਾਰ ਪੈਨਸ਼ਨ ਤੋਂ ਹਟਾ ਕੇ,ਘਿਓ-ਖੰਡ ਤੋਂ ਹਟਾ ਕੇ ਲੋਕਾਂ ਦਾ ਧਿਆਨ ਸੀ.ਏ.ਏ ਵੱਲ ਪਾ ਦਿਓ ਕਿ ਪੰਜਾਬ ਦੇ ਲੋਕ ਇਸ ਨੂੰ ਘੜ੍ਹੀ ਜਾਣ, ਸ਼ਾਇਰੋ-ਸ਼ਾਇਰੀ ਕਰੀ ਜਾਓ this is wastage of time. ਇਹ ਜਿਹੜਾ ਬਿਜਲੀ ਦਾ ਘਪਲਾ ਹੋਇਆ ਉਸ ਨੂੰ ਪੰਜਾਬ ਦੇ ਲੋਕ ਭੁੱਲ ਜਾਣ, ਬੱਸ ਐਕਟ ਹੀ ਅਮੈਂਡ ਕਰੀ ਜਾਣ। ਰੋਟੀ ਖਾਂਦੇ ਵੀ ਇਹੀ, ਚਾਹ ਪੀਂਦੇ ਵੀ ਇਹੀ ਤੇ ਸੁੱਤੇ ਹੋਏ ਵੀ ਬੱਸ ਐਕਟ ਹੀ ਅਮੈਂਡ ਕਰੀ ਜਾਣ, ਇਹ ਇੱਕ ਸਾਜ਼ਿਸ਼ ਹੈ। ਸਪੀਕਰ ਸਾਹਿਬ, ਸਾਡੀ ਪਾਰਟੀ ਨੇ ਪਾਰਲੀਮੈਂਟ ਵਿੱਚ ਵੀ ਆਪਣਾ ਸਟੈਂਡ ਸਪੱਸ਼ਟ ਕਰ ਦਿੱਤਾ, ਵਿਧਾਨ ਸਭਾ ਵਿੱਚ ਵੀ ਕਰ ਦਿੱਤਾ। ਇਹ ਠੀਕ ਹੈ ਕਿ ਮੁਸਲਮਾਨਾਂ ਨੂੰ ਵੀ ਹੱਕ ਮਿਲਣਾ ਚਾਹੀਦਾ ਹੈ। ਐਫ.ਐਮ. ਸਾਹਿਬ ਇਤਿਹਾਸ ਦੇ ਬਾਰੇ ਬੋਲ ਕੇ ਗਏ ਹਨ। ਆਪਾਂ ਪੰਜਾਬ ਦੇ ਇੱਧਰਲੇ ਖਿੱਤੇ ਦਾ ਇਤਿਹਾਸ ਜਾਣਦੇ ਹਾਂ ਕਿ ਇੱਥੇ ਸਾਂਝਾਂ ਹਨ, ਇੱਥੇ ਭਾਈਚਾਰਾ ਹੈ, ਇੱਥੇ ਮੁਹੱਬਤ ਹੈ, ਇੱਥੇ ਪਿਆਰ ਹੈ ਅਤੇ ਸਾਂਝੀਵਾਲਤਾ ਹੈ। ਇਸ ਖਿੱਤੇ ਨੂੰ ਖਾਸ ਕਰਕੇ ਇਹ ਪਸੰਦ ਨਹੀਂ ਆਇਆ। ਦੂਜੀ ਗੱਲ, ਸੰਵਿਧਾਨ ਤੋਂ ਬਿਨਾਂ ਆਪਾਂ ਏਨਾ ਵੱਡਾ ਮੁਲਕ ਕਿਵੇਂ ਚਲਾ ਸਕਦੇ ਹਾਂ। ਇਸ ਤਰ੍ਹਾਂ ਮੈਂ ਆਪਣੀ ਗੱਲ ਕਹੀ ਜਾਵਾਂਗਾ ਅਤੇ ਇਹ ਆਪਣੀ ਗੱਲ ਕਹੀ ਜਾਣਗੇ। ਫਿਰ ਇਨ੍ਹਾਂ ਗੱਲਾਂ ਨੂੰ ਮੰਨੇਗਾ ਕੌਣ? ਦੇਸ਼ ਦੀਆਂ ਕੋਰਟਾਂ ਵੀ, ਮਾਨਯੋਗ ਅਦਾਲਤਾਂ ਵੀ ਸੰਵਿਧਾਨ ਤੋਂ ਹੀ ਚੱਲਦੀਆਂ ਹਨ। ਸੰਵਿਧਾਨ ਨੂੰ ਸਭ ਤੋਂ ਉੱਪਰ ਮੰਨਣਾ ਸਾਡਾ ਸਭ ਦਾ ਫਰਜ਼ ਬਣਦਾ ਹੈ। ਇਹ ਠੀਕ ਹੈ ਕਿ ਸਿਟੀਜ਼ਨਸ਼ਿਪ ਦੇ ਮਾਮਲੇ ਵਿੱਚ ਕਿਤੇ ਵੀ ਸੰਵਿਧਾਨ ਇਹ ਨਹੀਂ ਕਹਿੰਦਾ ਕਿ ਤੁਸੀਂ ਧਰਮ ਦਾ ਆਧਾਰ ਬਣਾਓ। ਸੋ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੁਸਲਮਾਨਾਂ ਨੂੰ ਵੀ ਇਸ ਸਿਟੀਜ਼ਨਸ਼ਿਪ ਵਿੱਚ ਲੈਣਾ ਚਾਹੀਦਾ ਹੈ ਅਤੇ ਆਪਾਂ ਨੂੰ ਇਹ ਰੈਜ਼ੋਲਿਊਸ਼ਨ ਲਿਆਉਣ ਦੀ ਬਜਾਏ ਵਿਧਾਨ ਸਭਾ ਵਿੱਚ ਅਮੈਂਡਮੈਂਟ ਪੇਸ਼ ਕਰਨੀ ਚਾਹੀਦੀ ਹੈ। ਇਹ ਅਮੈਂਡਮੈਂਟ ਕਰਕੇ ਆਪਾਂ ਨੂੰ ਕੇਂਦਰ ਨੂੰ ਭੇਜਣੀ ਚਾਹੀਦੀ ਹੈ ਕਿ ਸਾਡਾ ਪੰਜਾਬ ਦਾ ਵਿਚਾਰ ਅਤੇ ਸਾਡਾ ਪੰਜਾਬ ਦਾ ਫੈਸਲਾ ਇਹ ਹੈ।ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker:** Thank you, thank you.

**ਸ਼੍ਰੀ ਪਵਨ ਕੁਮਾਰ ਟੀਨੂ**: ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਹੁਣੇ ਹੀ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜਥੇਦਾਰ ਸਾਹਿਬ ਦੀ ਗੱਲ ਹੋਈ ਹੈ ਕਿ ਉਨ੍ਹਾਂ ਨੇ ਮਨਿਓਰਿਟੀਜ਼ ਦੇ ਬਾਰੇ ਵਿੱਚ ''ਹਾਂ'' ਨਾਅਰਾ ਮਾਰਿਆ ਹੈ। ਮਾਨਯੋਗ ਜਥੇਦਾਰ ਸਾਹਿਬ ਜੀ ਨੇ ਪੰਜਾਬ ਦੇ ਦੱਬੇ-ਕੁਚਲੇ ਲੋਕਾਂ ਦੇ ਲਈ ਅਤੇ ਦਲਿਤਾਂ ਲਈ ਵੀ ''ਹਾਂ'' ਦਾ ਨਾਅਰਾ ਮਾਰਿਆ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਦੂਜੇ ਪਾਸੇ ਹੁਣੇ ਹੀ ਇੱਕ ਸਾਡੇ ਮੰਤਰੀ ਜੀ ਸਰਦਾਰ ਚਰਨਜੀਤ ਸਿੰਘ ਚੰਨੀ ਜੀ ਬੋਲ ਰਹੇ ਸੀ। ਸਪੀਕਰ ਸਾਹਿਬ, ਸ਼ਾਇਦ ਤੁਹਾਡੇ ਧਿਆਨ ਵਿੱਚ ਨਹੀਂ ਆਇਆ। ਜੇਕਰ ਤੁਹਾਡੇ ਧਿਆਨ ਵਿੱਚ ਆਇਆ ਹੁੰਦਾ ਤਾਂ ਤੁਸੀਂ ਉਸ ਦਾ ਨੋਟਿਸ ਲੈਣਾ ਸੀ। ਉਨ੍ਹਾਂ ਨੇ ਇੱਥੇ ਗੱਲ ਕਰਦਿਆਂ ਕਿਹਾ, ਗੁਰੂ ਰਵਿਦਾਸ ਜੀ ਦਾ ਨਾਮ ਇਸ ਤਰ੍ਹਾਂ ਲਿਆ, ਉਨ੍ਹਾਂ ਨੇ ਭੱਦੇ ਤਰੀਕੇ ਨਾਲ ਰਵਿਦਾਸ ਜੀ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ ਜਿਹੜਾ ਬਿਲਕੁਲ ਨਿੰਦਾਯੋਗ ਹੈ। ਉਹ ਸਹਾਰਿਆ ਨਹੀਂ ਜਾ ਸਕਦਾ।

**ਮਾਨਯੋਗ ਸਪੀਕਰ:** ਉਹ ਐਕਸਪੰਜ ਕਰ ਦਿੱਤਾ ਜਾਵੇਗਾ। ਉਸ ਨੂੰ ਐਕਸਪੰਜ ਕਰਾਂਗੇ, ਐਕਸਪੰਜ ਕਰਾਂਗੇ।

**ਸ਼੍ਰੀ ਪਵਨ ਕੁਮਾਰ ਟੀਨੂ:** ਇਸ ਤਰ੍ਹਾਂ ਭੱਦੇ ਤਰੀਕੇ ਨਾਲ ਅਸੀਂ ਇੱਕ ਦੂਜੇ ਦਾ ਵੀ ਨਾਮ ਨਹੀਂ ਲੈਂਦੇ।ਜਿਵੇਂ ਉਨ੍ਹਾਂ ਨੇ ਰਵਿਦਾਸ ਮਹਾਰਾਜ ਦਾ ਨਾਮ ਇੰਨੇ ਮਾੜੇ ਤਰੀਕੇ ਨਾਲ ਲਿਆ, ਇੱਕ ਆਮ ਸ਼ਬਦ ਨਾਲ ਉਨ੍ਹਾਂ ਨੂੰ ਸੰਬੋਧਨ ਕੀਤਾ ਉਸ ਦੀ ਮੰਤਰੀ ਜੀ ਨੂੰ ਮਾਫੀ ਮੰਗਣੀ ਚਾਹੀਦੀ ਹੈ।

**ਮਾਨਯੋਗ ਸਪੀਕਰ:** ਉਸ ਨੂੰ ਐਕਸਪੰਜ ਕਰਾਂਗੇ, ਐਕਸਪੰਜ ਕਰਾਂਗੇ।

**ਸ਼੍ਰੀ ਪਵਨ ਕੁਮਾਰ ਟੀਨੂ**: ਠੀਕ ਹੈ, ਉਹ ਮੰਤਰੀ ਬਣ ਗਏ। ਉਨ੍ਹਾਂ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਉਨ੍ਹਾਂ ਨੇ ਵੀ ਇਸੇ ਸਮਾਜ ਦੇ ਵਿੱਚ ਜਨਮ ਲਿਆ ਹੈ ਅਤੇ ਉਸ ਸਮਾਜ ਦੇ ਰਹਿਬਰ ਹਾਂ। ਉਨ੍ਹਾਂ ਦੀ ਇੱਜ਼ਤ ਕਿਵੇਂ ਕਰਨੀ ਹੈ ਇਹ ਵੀ ਸਿੱਖ ਲੈਣਾ ਚਾਹੀਦਾ ਹੈ।

**Mr. Speaker:** Thank you, thank you, thank you**.** ਹਾਂ ਜੀ, ਸਰਦਾਰ ਸਿਮਰਜੀਤ ਸਿੰਘ ਬੈਂਸ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਸਪੀਕਰ ਸਾਹਿਬ, ਬਹੁਤ ਸ਼ੁਕਰੀਆ। ਜਿਹੜੀ ਇਸ ਮਤੇ ਤੇ ਬਹਿਸ ਹੋ ਰਹੀ ਹੈ, ਮੇਰੀ ਤੁਹਾਡੇ ਜ਼ਰੀਏ ਸਰਕਾਰ ਨੂੰ ਸਨਿਮਰ ਬੇਨਤੀ ਹੈ ਕਿ ਕੇਰਲ ਗੌਰਮਿੰਟ ਨੇ ਨੈਸ਼ਨਲ ਪਾਪੂਲੇਸ਼ਨ ਰਜਿਸਟਰ ਦੇ ਉੱਤੇ ਪੂਰਨ ਤੌਰ ਤੇ ਪਾਬੰਦੀ ਲਗਾ ਦਿੱਤੀ ਹੈ। ਕੇਰਲ ਦੀ ਸਰਕਾਰ ਨੇ ਆਪਣੇ ਗੌਰਮਿੰਟ ਇੰਪਲਾਈਜ਼ ਨੂੰ ਹਦਾਇਤ ਜਾਰੀ ਕਰ ਦਿੱਤੀ ਹੈ ਕਿ ਕੋਈ ਵੀ ਜਨਗਣਨਾ ਐਨ.ਪੀ.ਆਰ. ਤੇ ਆਧਾਰਿਤ ਜਿਹੜੀਆਂ ਜਾਣਕਾਰੀਆਂ ਮੰਗੀਆਂ ਗਈਆਂ ਹਨ, ਉਹ ਬਿਲਕੁਲ ਨਹੀਂ ਦੇਣੀਆਂ। ਜਿਵੇਂ ਸਾਡੇ

ਸਤਿਕਾਰਯੋਗ ਭੈਣ ਜੀ ਕਹਿ ਕੇ ਗਏ ਹਨ। ਸੋ, ਸਪੀਕਰ ਸਾਹਿਬ ਜਿਹੜਾ ਇਹ ਮਤਾ ਲਿਆਂਦਾ ਹੈ, ਇਹ ਮੈਨੂੰ ਅਧੂਰਾ ਜਾਪਦਾ ਹੈ। ਅੱਜ ਇਹ ਸਦਨ ਇਸ ਮਤੇ ਰਾਹੀਂ ਸਰਕਾਰ ਨੂੰ ਇਸ ਗੱਲ ਲਈ ਕਹਿੰਦਾ ਹੈ ਕਿ ਪੰਜਾਬ ਸਰਕਾਰ ਦੇ ਇੰਪਲਾਈਜ਼/ਮੁਲਾਜ਼ਮਾਂ ਨੂੰ ਹਦਾਇਤ ਜਾਰੀ ਕਰੇ ਕਿ ਉਹ ਐਨ.ਪੀ.ਆਰ. (ਨੈਸ਼ਨਲ ਪਾਪੂਲੇਸ਼ਨ ਰਜਿਸਟਰ) ਦੇ ਵਿੱਚ ਜਿਹੜੀਆਂ ਜਾਣਕਾਰੀਆਂ ਕੇਂਦਰ ਸਰਕਾਰ ਦੇ ਸੀ.ਏ.ਏ. ਦੇ ਅਧੀਨ ਮੰਗੀਆਂ ਗਈਆਂ ਹਨ, ਉਹ ਬਿਲਕੁਲ ਨਾ ਦੇਣ। ਸੋ, ਫਿਰ ਤਾਂ ਇਹ ਮੰਨਿਆ ਜਾ ਸਕਦਾ ਸੀ ਕਿ ਇਹ ਕੰਮ ਦਾ ਮਤਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੈ:-

***ਅਵਲਿ ਅਲਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ।।***
***ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।***
***ਏਕੁ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ।।***
***ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।।***

ਸਪੀਕਰ ਸਾਹਿਬ, ਸਾਡਾ ਦੇਸ਼ ਕਿੰਨਾ ਮਹਾਨ ਹੈ, ਅਸੀਂ ਜਦੋਂ ਸ੍ਰੀ ਦਰਬਾਰ ਸਾਹਿਬ ਜਾਂਦੇ ਹਾਂ ਤਾਂ ਉਥੇ ਉਪਦੇਸ਼ ***"ਉਪਦੇਸ ਚਹੁ ਵਰਨਾ ਕਉ ਸਾਝਾ।।"*** ਮਿਲਦਾ ਹੈ। ਹੈਰੀਟੇਜ ਸਟਰੀਟ ਦੇ ਵਿੱਚ ਕਾਲੀ ਮਾਤਾ ਦਾ ਮੰਦਰ ਵੀ ਹੈ, ਭਗਵਾਨ ਸ਼ਿਵ ਜੀ ਦਾ ਮੰਦਰ, ਉਦਾਸੀ ਮੱਠ ਵੀ ਹੈ ਮਤਲਬ ਕਿ ਪੂਰੀ ਦੁਨੀਆ ਦੇ ਵਿੱਚੋਂ ਲੋਕ ਉੱਥੇ ਆਉਂਦੇ ਹਨ, ਜਦੋਂ ਸਾਡੇ ਦੇਸ਼ ਦੀ ਮਹਾਨਤਾ ਦੇਖਦੇ ਹਨ ਤਾਂ ਉਨ੍ਹਾਂ ਦਾ ਸ਼ਰਧਾ ਦੇ ਨਾਲ ਸਿਰ ਝੁਕਦਾ ਹੈ। ਸਾਡਾ ਮਹਾਨ ਦੇਸ਼ ਹੈ, ਜਿੱਥੇ 135 ਕਰੋੜ ਦੇ ਕਰੀਬ ਲੋਕ ਵੱਖ-ਵੱਖ ਦੇਵੀ ਦੇਵਤਿਆਂ ਨੂੰ ਮੰਨਣ ਵਾਲੇ ਹਨ। ਇੱਥੇ ਵੱਖ-ਵੱਖ ਬੋਲੀਆਂ ਬੋਲਣ ਵਾਲੇ ਲੋਕ ਵੀ ਹਨ, ਵੱਖ-ਵੱਖ ਧਰਮਾਂ ਦੇ ਨਾਲ ਸਬੰਧ ਰੱਖਣ ਵਾਲੇ ਲੋਕ ਵੀ ਹਨ। ਇੱਥੇ ਵੱਖ-ਵੱਖ ਤਰ੍ਹਾਂ ਦੇ ਫੁੱਲ ਇੱਕ ਗੁਲਦਸਤੇ ਦੀ ਤਰ੍ਹਾਂ ਇੱਕ ਹੋ ਕੇ ਰਹਿ ਰਹੇ ਹਨ। ਸਪੀਕਰ ਸਾਹਿਬ, ਜਿਹੜਾ ਨਵਾਂ ਨਾਗਰਿਕਤਾ ਸੋਧ ਬਿਲ ਮੋਦੀ ਸਰਕਾਰ ਲੈ ਕੇ ਆਈ ਹੈ, ਇਹ ਅਸਲ ਦੇ ਵਿੱਚ ਇਨ੍ਹਾਂ ਦਾ ਮੂੰਹ ਪੈ ਗਿਆ ਹੈ। ਪਹਿਲਾਂ ਨੋਟਬੰਦੀ ਆਈ ਤੇ ਲੋਕ ਬੇਵਸ ਜਿਹਾ ਹੋ ਕੇ ਸਾਰਾ ਕੁਝ ਸਹਾਰ ਗਏ। ਫਿਰ ਜੀ.ਐਸ.ਟੀ. ਆ ਗਿਆ। ਉਸ ਤੋਂ ਬਾਅਦ ਧਾਰਾ 370 ਦਾ ਮੁੱਦਾ ਆ ਗਿਆ। ਇਸ ਤਰ੍ਹਾਂ ਸਰਕਾਰ ਦਾ ਮੂੰਹ ਪੈ ਗਿਆ। ਸਪੀਕਰ ਸਾਹਿਬ, ਇਹ ਤਾਂ ਉਹ ਗੱਲ ਹੋ ਗਈ ਕਿ ਇੱਕ ਰਾਜਾ ਸੀ, ਉਸ ਨੂੰ ਆਪਣੇ ਲੋਕਾਂ ਦੀ, ਜਨਤਾ ਦੀ ਇੰਤਹਾ ਪਰਖਣ ਦਾ ਬੜਾ ਸ਼ੌਕ ਸੀ। ਪਹਿਲਾਂ ਉਸ ਨੇ ਟੋਲ ਲਾ ਦਿੱਤਾ, ਵੱਡਾ ਟੈਕਸ ਲਾ ਦਿੱਤਾ ਪਰ ਕੋਈ ਨਾ ਬੋਲਿਆ। ਉਸ ਨੇ ਦੇਖਿਆ ਕਿ ਮੇਰੇ ਰਾਜ ਦੀ ਜਨਤਾ ਤਾਂ ਕੁਝ ਬੋਲਦੀ ਹੀ ਨਹੀਂ, ਇਨ੍ਹਾਂ ਦੀ ਤਾਂ ਜ਼ਮੀਰ ਮਰ ਗਈ ਲਗਦੀ ਹੈ। ਉਸ ਤੋਂ ਬਾਅਦ ਰਾਜੇ ਨੇ ਟੋਲ ਲੈਣ ਲੱਗਿਆਂ ਸਰਕਾਰੀ ਅਧਿਕਾਰੀਆਂ ਨੂੰ ਛਿੱਤਰ ਫੜ ਕੇ ਖੜ੍ਹਾ ਦਿੱਤਾ ਕਿ ਜਿਹੜਾ ਵੀ ਟੋਲ ਦੇਵੇ ਉਸ ਦੇ ਪੰਜ ਛਿੱਤਰ ਮਾਰ ਕੇ ਲੰਘਾਉਣਾ ਹੈ। ਇਸ ਦੇ ਨਾਲ ਹੀ ਉਸ ਨੇ ਸੁਝਾਅ ਬਕਸਾ ਲਗਾ ਦਿੱਤਾ ਕਿ ਕਿਸੇ ਨੇ ਕੋਈ ਸੁਝਾਅ ਦੇਣਾ ਹੋਵੇ ਜਾਂ ਦੁੱਖ-ਤਕਲੀਫ ਹੋਵੇ ਤਾਂ ਆਪਣਾ ਸੁਝਾਅ ਇਸ ਬਕਸੇ ਵਿੱਚ ਪਾ ਸਕਦਾ ਹੈ। ਦੋ-ਤਿੰਨ ਮਹੀਨੇ ਲੰਘ ਗਏ...

**ਮਾਨਯੋਗ ਸਪੀਕਰ :** ਕਨਕਲੂਡ ਕਰੋ, ਕਨਕਲੂਡ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਕਨਕਲੂਡ ਕਰਨ ਲੱਗਿਆ ਹਾਂ। ਤਿੰਨ ਮਹੀਨਿਆਂ ਬਾਅਦ ਇੱਕ ਚਿੱਠੀ ਨਿਕਲੀ ਜਿਸ ਵਿੱਚ ਇਹ ਲਿਖਿਆ ਹੋਇਆ ਸੀ ਕਿ ਜਦੋਂ ਸਵੇਰੇ ਅਸੀਂ ਟੋਲ ਦੇਣ ਲਗਦੇ ਹਾਂ ਤਾਂ ਉੱਥੇ ਬੜਾ ਜਾਮ ਲੱਗ ਜਾਂਦਾ ਹੈ। ਇਸ ਲਈ ਜਿਹੜੇ ਛਿੱਤਰ ਮਾਰਨ ਵਾਲੇ ਸਰਕਾਰੀ ਅਧਿਕਾਰੀ ਲਗਾਏ ਹੋਏ ਹਨ, ਉਨ੍ਹਾਂ ਦੀ ਗਿਣਤੀ ਵਧਾ ਦਿਓ। ਇਹ ਮੋਦੀ ਦੀ ਸਰਕਾਰ ਉਸ ਪਾਸੇ ਵੱਲ ਤੁਰ ਪਈ ਹੈ।

**ਮਾਨਯੋਗ ਸਪੀਕਰ :** ਚਲੋ, ਥੈਂਕ ਯੂ, ਥੈਂਕ ਯੂ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਨੂੰ ਗੱਲ ਪੂਰੀ ਕਰ ਲੈਣ ਦਿਓ। ਟਾਈਮ ਦੇ ਦਿਆ ਕਰੋ।

**ਮਾਨਯੋਗ ਸਪੀਕਰ :** ਚਲੋ, ਨਿਬੇੜੋ, ਨਿਬੇੜੋ ਗੱਲ। ਪੂਰੀ ਕਰੋ ਗੱਲ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸੋ, ਮੇਰੀ ਸਨਿਮਰ ਬੇਨਤੀ ਹੈ ਕਿ ਅੱਜ ਸਾਡੇ ਦੇਸ਼ ਦੇ ਅੰਦਰ ਘੱਟ ਗਿਣਤੀਆਂ ਨੂੰ ਬਹੁਤ ਖਤਰਾ ਹੈ। ਜਦੋਂ ਸ੍ਰੀ ਨਨਕਾਣਾ ਸਾਹਿਬ ਤੇ ਪਥਰਾਅ ਹੋਇਆ ਤਾਂ ਆਰ.ਐਸ.ਐਸ ਵਾਲਿਆਂ ਨੇ ਅਤੇ ਬੀ.ਜੇ.ਪੀ. ਵਾਲਿਆਂ ਨੇ ਸੜਕਾਂ ਤੇ ਧਰਨਾ ਲਗਾਇਆ। ਮੈਂ ਇਹ ਨਹੀਂ ਕਹਿੰਦਾ ਕਿ ਇਹ ਧਰਨੇ ਮਾੜੇ ਹਨ, ਇਹ ਚੰਗੀ ਗੱਲ ਹੈ, ਧਰਨੇ ਲਗਾਉਣੇ ਚਾਹੀਦੇ ਹਨ ਪਰ ਜਦੋਂ ਮੰਗੂ ਮੱਠ ਗੁਰਦੁਆਰਾ ਢਾਹਿਆ ਗਿਆ, ਜਦੋਂ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਢਾਹਿਆ ਗਿਆ ਤਾਂ ਉਦੋਂ ਇਹ ਦੋਸਤ ਕਿੱਥੇ ਸਨ? ਅੱਜ ਸਾਡੇ ਦੇਸ਼ ਵਿੱਚ ਘੱਟ-ਗਿਣਤੀਆਂ ਤੇ ਹਮਲੇ ਹੋ ਰਹੇ ਹਨ, ਘੱਟ-ਗਿਣਤੀਆਂ ਦੇ ਹਿੱਤਾ ਦੀ ਰਾਖੀ ਨਹੀਂ ਹੋ ਰਹੀ ਹੈ। ਸੋ, ਮੇਰੀ ਤੁਹਾਡੇ ਜ਼ਰੀਏ ਸਰਕਾਰ ਨੂੰ ਸਨਿਮਰ ਬੇਨਤੀ ਹੈ ਕਿ ਜਿਹੜਾ ਇਹ ਪ੍ਰਸਤਾਵ ਸਰਕਾਰ ਲੈ ਕੇ ਆਈ ਹੈ ਤੇ ਜਿਹੜਾ ਨੈਸ਼ਨਲ ਪਾਪੂਲੇਸ਼ਨ ਰਜਿਸਟਰ ਜਨਗਣਨਾ ਸਟਾਰਟ ਹੋਣੀ ਹੈ, ਉਸ ਦੇ ਲਈ ਸਰਕਾਰੀ ਕਰਮਚਾਰੀਆਂ/ਅਧਿਕਾਰੀਆਂ ਨੂੰ ਹਦਾਇਤ ਕਰ ਦਿੱਤੀ ਜਾਵੇ ਕਿ ਉਹ ਸਹਿਯੋਗ ਨਾ ਦੇਣ, ਸਰਕਾਰ ਵੱਲੋਂ ਇਹ ਚਿਤਾਵਨੀ ਦਿੱਤੀ ਜਾਵੇ। ਸੋ, ਸੀ.ਏ.ਏ. ਦੇ ਵਿਰੋਧ ਦੇ ਵਿੱਚ ਸਰਕਾਰ ਇਹ ਪ੍ਰਸਤਾਵ ਲੈ ਕੇ ਆਈ ਹੈ, ਮੈਂ ਇਸ ਦਾ ਸਮਰਥਨ ਕਰਦਾ ਹਾਂ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਮਜੀਠਾ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ । ਮੇਰੀ ਤਾਂ ਇੱਕ ਤੁਹਾਨੂੰ ਗੁਜਾਰਿਸ਼ ਰਹੇਗੀ ਕਿ ਅੱਜ ਤੁਸੀਂ ਥੋੜ੍ਹੇ ਦਬਾਅ ਹੇਠ ਲੱਗਦੇ ਹੋ, ਕੁਝ ਲੋਕ ਤੁਹਾਨੂੰ ਦਬਾਉਂਦੇ ਹਨ, ਤੁਸੀਂ ਦਬਾਅ ਹੇਠ ਆਉਣ ਵਾਲੇ ਤਾਂ ਨਹੀਂ ਮਗਰ ਅੱਜ ਦਬੇ-ਦਬੇ ਜਿਹੇ ਜਾਪਦੇ ਹੋ (ਹਾਸਾ) ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਤੁਸੀਂ ਦਲੇਰ ਬੰਦੇ ਹੋ, ਸ਼੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਆਏ ਹੋ ਤੇ ਉਹ ਸ੍ਰੀ ਅਨੰਦਪੁਰ ਸਾਹਿਬ ਵਾਲੀ ਦਲੇਰੀ ਵਿਖਾਉਗੇ ਜਿਹੜਾ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਦਾ

ਪਾਣੀ ਪੀਤਾ ਹੈ (ਹਾਸਾ) ਔਰ ਦਬੋਗੇ ਨਹੀਂ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਦੇ ਬੁਲਾਰੇ ਸਾਹਿਬਾਨਾਂ ਨੇ ਬਹੁਤ ਵੱਡਮੁੱਲੇ ਵਿਚਾਰ ਰੱਖੇ ਹਨ ਔਰ ਆਪਣੇ-ਆਪਣੇ ਨਜ਼ਰੀਏ ਨਾਲ ਰੱਖੇ ਹਨ। ਸਪੀਕਰ ਸਾਹਿਬ, ਜਦ ਮੈਂ ਇਥੇ ਖੜ੍ਹਾ ਹੁੰਦਾ ਹਾਂ ਤਾਂ ਮੈਂ ਸਮਝਦਾ ਹਾਂ ਕਿ ਕਿਸੇ ਪਾਰਟੀ ਨੂੰ ਰਿਪ੍ਰਜੈਂਟ ਕਰਨ ਤੋਂ ਪਹਿਲਾਂ, ਅਸੀਂ ਆਪਣੇ ਆਪ ਨੂੰ ਰਿਪ੍ਰਜੈਂਟ ਕਰਦੇ ਹਾਂ ਕਿ we are born in the society. ਜਦੋਂ ਅਸੀਂ ਛੋਟੇ ਹੁੰਦੇ ਬੱਚਿਆਂ ਨਾਲ ਖੇਡਦੇ ਸੀ ਔਰ ਖੇਡਦੇ ਖੇਡਦੇ ਹੋਏ ਵੱਡੇ ਹੋਏ, ਸਾਡੀਆਂ ਰਿਸ਼ਤੇਦਾਰੀਆਂ ਵੀ ਹਨ। there are lots of friends and families ਜਿਹੜੇ ਵੱਖ-ਵੱਖ ਧਰਮ ਨਾਲ ਸਬੰਧਿਤ ਹਨ। ਮੇਰੇ ਸਤਿਕਾਰਯੋਗ ਚਾਚਾ ਜੀ ਇਥੇ ਬੈਠੇ ਹਨ (ਸਰਦਾਰ ਰਣਦੀਪ ਸਿੰਘ ਨਾਭਾ ਵੱਲ ਇਸ਼ਾਰਾ ਕਰਦੇ ਹੋਏ), ***ਮੇਰੇ ਸਤਿਕਾਰਯੋਗ ਹੋਰ ਰਿਸ਼ਤੇਦਾਰ ਕ੍ਰਿਸੀਚੀਅਨ ਕਮਿਊਨਿਟੀ ਨਾਲ ਸਬੰਧਿਤ ਹਨ, ਮੈਨੂੰ ਇਸ ਗੱਲ ਉਤੇ ਵੀ ਬੜਾ ਮਾਣ ਹੈ ਕਿ ਜਿਸ ਤਰੀਕੇ ਨਾਲ ਉਹ ਆਪਣੀ ਜਿੰਦਗੀ ਲੀਡ ਕਰ ਰਹੇ ਹਨ, they are an example how they lead their lives ਤੇ (ਸਲਾਹਕਾਰ/ਮੁੱਖ ਮੰਤਰੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲੋਂ ਵਿਘਨ) ਚਲੋ, ਕੋਈ ਨਾ, ਤੁਸੀਂ ਸਵਾਦ ਨਾ ਲਵੋ, ਪਤਾ ਹੀ ਹੈ (ਵਿਘਨ) ਪਹਿਲਾਂ ਮੈਨੂੰ ਗੱਲ ਕਰ ਲੈਣ ਦਿਉ।

**ਮਾਨਯੋਗ ਸਪੀਕਰ:** ਹਾਂ ਜੀ, ਰਾਜਾ ਜੀ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਜਦੋਂ ਮਜੀਠੀਆ ਸਾਹਿਬ ਬੋਲਦੇ ਹਨ ਔਰ ਤੁਸੀਂ ਵੀ ਮੁਸਕਰਾਉਣ ਲੱਗ ਪਏ ਪਰ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ, ਪਹਿਲਾਂ ਉਨ੍ਹਾਂ ਨੇ ਕਿਹਾ ਕਿ ਨਾ ਇਸ ਦਾ ਅੱਗਾ ਤੇ ਨਾ ਇਸ ਦਾ ਪਿੱਛਾ। ਜਦ ਉਸ ਨੇ ਜਨਰਲ ਡਾਇਰ ਦੀ ਗੱਲ ਕਹੀ ਤਾਂ ਸਾਰੇ ਜਣੇ ਹੀ ਉਠ ਕੇ ਖੜ੍ਹੇ ਹੋ ਗਏ, ਜਿਵੇਂ ਕਿਸੇ ਸ਼ਿਕਾਰ ਦੇ ਮਗਰ ਕੋਈ ਸ਼ਿਕਾਰੀ ਕੁੱਤਾ ਪੈ ਜਾਂਦਾ ਹੈ ਤਾਂ ਇਨ੍ਹਾਂ ਨੇ ਇਸ ਤਰ੍ਹਾਂ ਦਾ ਬਿਹੇਵ ਕੀਤਾ। ਮੇਰੇ ਕਹਿਣ ਦਾ ਮਤਲਬ ਕਿ ਇਹ ਸਦਨ ਹੈ, ਇਹ ਇਸ ਤਰ੍ਹਾਂ ਦੇ ਬੇਹੂਦਾ ਗੱਲ ਕਰਨੀ, ਬੇਹੂਦਾ ਗੱਲ ਕਰਨੀ ਠੀਕ ਨਹੀਂ ਹੈ। ਜੇ ਅਸੀਂ ਬਿਲੋਅ ਦਾ ਬੈਲਟ ਹਿੱਟ ਕਰਨ ਲੱਗੇ ਤਾਂ ਠੀਕ ਨਹੀਂ ਹੋਵੇਗਾ।(ਵਿਘਨ) ਅਗਰ, ਅਸੀਂ ਇਸ ਤਰ੍ਹਾਂ ਦੀ ਗੱਲ ਕਰਨ ਲੱਗ ਗਏ ਤਾਂ ਫਿਰ ਕਿਤੇ ਗੱਲ ਰੁਕਣੀ ਨਹੀਂ ਹੈ...

**ਮਾਨਯੋਗ ਸਪੀਕਰ:** ਠੀਕ ਹੈ ਜੀ, ਠੀਕ ਹੈ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਇਹ ਤੁਹਾਡੀ ਡਿਊਟੀ ਹੈ।

**ਮਾਨਯੋਗ ਸਪੀਕਰ:** ਤੁਸੀਂ ਠੀਕ ਹੋ, You are right.(ਵਿਘਨ)(ਸ਼ੋਰ)

---

*** Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਬੇਨਤੀ ਸੁਣ ਲਵੋ। (ਵਿਘਨ) ਮੇਰੀ ਬੇਨਤੀ ਸੁਣ ਲਵੋ, I want to clarify.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਮੇਰੀ ਗੱਲ ਸੁਣ ਲਵੋ। ਜੇ ਗੱਲ ਹੀ ਨਹੀਂ ਸੁਣਨੀ । (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਫਿਰ ਇਸ ਤਰ੍ਹਾਂ ਦੀ ਗੱਲ ਕਿਉਂ ਕਰਦੇ ਹੋ? (ਵਿਘਨ)(ਸ਼ੋਰ) ਕੀ ਕਹਿਣਾ ਚਾਹੁੰਦੇ ਹੋ ਤੁਸੀਂ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?(ਵਿਘਨ)(ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਸਮਝਿਆ ਨਹੀਂ ਕਿ ਇਹ ਏਨਾ ਗੁੱਸਾ ਕਾਹਦਾ ਖਾ ਗਏ। With all due respect ਇਹ ਚਾਚਾ ਜੀ, ਸਰਦਾਰ ਰਣਦੀਪ ਸਿੰਘ ਜੀ ਇਥੇ ਬੈਠੇ ਹਨ, *** With all due respect I said that I am very proud of her. I am very proud of other religions.

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਇੱਕ ਮਿੰਟ ਨਾਭਾ ਜੀ, ਤੁਸੀਂ ਮੇਰੇ ਤੋਂ ਬਾਅਦ ਬੋਲਣਾ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਰੀ ਦੁਨੀਆ ਜਾਣਦੀ ਹੈ ਕਿ ਇਨ੍ਹਾਂ ਨੇ ਤਾਂ ਗੁਰਸਿੱਖੀ ਦਾ, ਇਨ੍ਹਾਂ ਨੇ ਸਿੱਖ ਹੋਣ ਦਾ ਇੱਕ ਮਜ਼ਾਕ ਬਣਾ ਦਿੱਤਾ ਹੈ ਕਿ ਮੈਂ ਹੁਣ ਸਤਿਕਾਰਯੋਗ ਚਾਚਾ ਜੀ, ਚਾਚੀ ਜੀ, ਨਾਭਾ ਸਾਹਿਬ ਬੈਠੇ ਹਨ, ਉਨ੍ਹਾਂ ਦੀ ਗੱਲ ਹੈ। ਇਵੇਂ ਹੀ *** ਲੇਕਿਨ ਇਹ ਨਹੀਂ ਦੱਸਿਆ ਕਿ ਮੇਰੇ ਦਾਦਾ ਜੀ ਨੇ ਵੀ ਜਨਰਲ ਡਾਇਰ ਨੂੰ ਰੋਟੀ ਖੁਆਈ ਸੀ, ਉਵੇਂ ਸੇਮ, ਪਿਤਾ, ਭੈਣ ਜਿਸ ਤਰ੍ਹਾਂ ਸਫਾਈ ਨਾਲ ਝੂਠ ਬੋਲ ਜਾਂਦੇ ਹਨ, ਉਸੇ ਤਰ੍ਹਾਂ ਹੀ ਭਰਾ ਵੀ ਬੋਲ ਜਾਂਦਾ ਹੈ, (ਵਿਘਨ) ਇਨ੍ਹਾਂ ਨੂੰ ਮਾਰਕੀਟਿੰਗ ਤਾਂ ਆਉਂਦੀ ਹੈ, 10 ਸਾਲ ਸੱਤਾ ਵਿਚ ਰਹੇ, ਸਰਕਾਰ ਚਲਾਈ ਹੈ, ਇਹ ਉਸ ਤਰੀਕੇ ਨਾਲ ਗੱਲ ਨੂੰ ਘੁਮਾਉਣ ਵਿੱਚ ਮਾਹਿਰ ਹਨ ਪਰ ਇਹ ਨਹੀਂ ਹੋਵੇਗਾ। ਤੁਸੀਂ ਹਾਊਸ ਨੂੰ ਮਿਸਲੀਡ ਨਾ ਕਰੋ । ਜੋ ਕਿਹਾ ਹੈ, ਉਹ ਕਹੋ।

**ਮਾਨਯੋਗ ਸਪੀਕਰ:** ਮਜੀਠੀਆ ਜੀ, ਤੁਸੀਂ ਐਕਟ ਉਤੇ ਆ ਜਾਉ। (ਵਿਘਨ)(ਸ਼ੋਰ)

---

*** Expunged as ordered by the Hon'ble Speaker/Chair.

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਚਲੋ, ਜੁਆਕ ਲੈ ਕੇ ਗੁਰਦੁਆਰੇ (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੇਰੀ ਤੁਹਾਨੂੰ ਬੇਨਤੀ ਹੈ ਕਿ ਗੱਲ ਮੈਂ ਕਰ ਰਿਹਾ ਹਾਂ । ਗੱਲ ਮੈਂ ਕਰ ਰਿਹਾ ਹਾਂ, ਮੈਂ ਕਹਿ ਰਿਹਾ ਹਾਂ ਕਿ ਮੈਨੂੰ ਉਨ੍ਹਾਂ ਉਤੇ ਮਾਣ ਹੈ, ਇਹ ਮੈਨੂੰ ਕਹਿ ਰਹੇ ਹਨ ਕਿ ਮੈਂ ਗਲਤ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ:** ਇੱਕ ਮਿੰਟ ਜੀ, ਨਾਭਾ ਜੀ ਕੁਝ ਬੋਲਣਾ ਚਾਹੁੰਦੇ ਹਨ। ਹਾਂ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ**: ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਦੋ ਰਾਏ ਨਹੀਂ ਕਿ ਮੇਰੀ ਵਾਈਫ ਉਸ ਖਾਨਦਾਨ ਵਿਚੋਂ ਹੈ, ਜਿਹੜੇ ਖਾਨਦਾਨ ਨੇ ਅਫਗਾਨਿਸਤਾਨ ਤੇ ਰਾਜ ਕੀਤਾ ਹੈ। ਮੈਨੂੰ ਬੜਾ ਦੁੱਖ ਹੋਇਆ। ਅੱਜ ਮੈਂ ਬੋਲਣ ਲਈ ਸਮਾਂ ਦੇਣ ਲਈ ਸਰਦਾਰ ਹਰਦਿਆਲ ਸਿੰਘ ਜੀ ਨੂੰ ਬੇਨਤੀ ਕੀਤੀ ਸੀ, ਵਿਸ਼ੇਸ਼ ਤੌਰ ਤੇ ਇਸ ਲਈ ਕਿਉਂਕਿ ਜਿਸ ਦਿਨ ਇਹ ਐਕਟ ਪਾਸ ਹੋਇਆ, ਉਨ੍ਹਾਂ ਦੀਆਂ ਅੱਖਾਂ ਵਿੱਚ ਹੰਝੂ ਸਨ ਅਤੇ ਉਨ੍ਹਾਂ ਨੇ ਕਿਹਾ ਕਿ ਹਿੰਦੁਸਤਾਨ ਦਾ ਅਫਗਾਨਿਸਤਾਨ ਅਲਹਿਦਾ ਹੋਣ ਚੱਲਿਆ ਹੈ। ਮੈਂ ਸਮਝਦਾ ਹਾਂ ਕਿ ਜਿੱਥੇ ਤੱਕ ਰਿਸ਼ਤੇਦਾਰੀਆਂ ਦਾ ਸਬੰਧ ਹੈ, ਤੁਹਾਡੇ ਆਪਣੇ grandmother ਵੀ ਕਾਂਗਰਸ ਪਾਰਟੀ ਵਿਚੋਂ ਆਏ ਹਨ, ਤੁਸੀਂ ਵੀ ਕਾਂਗਰਸ ਪਾਰਟੀ ਵਿੱਚ ਜਨਮ ਲਿਆ ਹੈ। ਇਹ ਗੱਲ ਵੱਖਰੀ ਹੈ ਕਿ ਆਪਣੇ ਸੰਜੋਗ ਕਿਸੇ ਨਾ ਕਿਸੇ ਪਾਰਟੀ ਨਾਲ ਜੁੜੇ ਹੁੰਦੇ ਹਨ। ਮੈਂ ਅੱਜ ਤੱਕ ਜ਼ਿਕਰ ਨਹੀਂ ਕੀਤਾ ਅਤੇ ਨਾ ਸਦਨ ਨੂੰ ਪਤਾ ਹੈ। ਮੈਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰਾ ਸਾਥ ਦਿੱਤਾ ਹੈ। ਮੈਂ ਉਮੀਦ ਕਰਦਾ ਹਾਂ ਕਿ ਸਮਾਜਿਕ ਤੌਰ ਤੇ ਜਿਹੜਾ ਆਪਣਾ ਡੈਕੋਰਮ ਹੈ, ਉਸ ਨੂੰ ਬਰਕਰਾਰ ਰੱਖੀਏ rather than involving family into politics. ਮੇਰੀ ਇੰਨੀ ਬੇਨਤੀ ਹੈ।

**ਮਾਨਯੋਗ ਸਪੀਕਰ** : ਮਜੀਠੀਆ ਜੀ, ਪਰਸਨਲ ਰਿਮਾਰਕਸ ਨਾ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, please, let me clarify my point. ਸਪੀਕਰ ਸਾਹਿਬ, ਮੇਰੀ ਸਪੀਚ ਕੱਢਿਓ। I have said time and again that I am very proud of my friends and their religion.

**Mr. Speaker:** Why to go personal.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਨੂੰ ਉਨ੍ਹਾਂ ਤੇ ਮਾਣ ਹੈ। ਕੀ ਮੈਨੂੰ ਉਨ੍ਹਾਂ ਤੇ ਮਾਣ ਵੀ ਨਹੀਂ ਹੋ ਸਕਦਾ? Is that possible? ਕਮਾਲ ਹੋ ਗਈ ਜੀ।

**ਮਾਨਯੋਗ ਸਪੀਕਰ** : ਤੁਸੀਂ CAA ਸਬੰਧੀ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਠੀਕ ਹੈ ਜੀ, ਮੈਂ ਅੱਗੇ ਚੱਲ ਰਿਹਾ ਹਾਂ। With all due respect, Chacha ji, with all due respect, I think you have misunderstood. I am very proud of her and that is what I have said. I am going forward now.

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਮੈਂ ਤੁਹਾਨੂੰ ਪਹਿਲਾਂ ਹੀ ਗੁਜ਼ਾਰਿਸ਼ ਕੀਤੀ ਸੀ ਕਿ ਇੱਥੇ ਹਰ ਗੱਲ ਨੂੰ ਨਵੀਂ ਰੰਗਤ ਦਿੱਤੀ ਜਾ ਰਹੀ ਹੈ। ਤੁਸੀਂ ਮੇਰਾ ਇੱਕ ਇੱਕ ਲਫਜ਼ ਕੱਢਿਓ ਅਤੇ ਜੇਕਰ ਕੋਈ ਲਫਜ਼ ਕਿਸੇ ਦੀ ਸ਼ਾਨ ਦੇ ਖਿਲਾਫ ਹੋਇਆ, ਮੈਂ ਹੱਥ ਜੋੜ ਕੇ ਮਾਫੀ ਮੰਗਾਂਗਾ ਪਰ ਤੁਸੀਂ ਜ਼ਰੂਰ ਪੜ੍ਹਿਓ।

**ਮਾਨਯੋਗ ਸਪੀਕਰ** : ਪਰਸਨਲ ਗੱਲ ਨਹੀਂ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਬਿਲਕੁਲ ਪਰਸਨਲ ਨਹੀਂ। ਮੈਂ ਹੁਣ ਜਿਹੜੀ ਗੱਲ ਤੇ ਆ ਰਿਹਾ ਸੀ, we as Indians have grown up in a society, ਅਸੀਂ ਉਸ ਧਰਤੀ ਤੇ ਜੰਮੇ ਪਲੇ ਹਾਂ, ਜਿੱਥੇ ਸਾਨੂੰ ਧਰਮਾਂ ਦਾ ਭੇਦਭਾਵ ਸਮਝ ਨਹੀਂ ਆਉਂਦਾ। ਸਾਡੇ ਲਈ ਸਾਰੇ ਹੀ ਭਰਾ-ਭੈਣ ਹਨ। ਸਾਡੇ ਲਈ ਸਾਰੇ ਹੀ ਆਪਣੇ ਹਨ। There are personal friends of mine ਜਿਨ੍ਹਾਂ ਤੇ ਮੈਨੂੰ ਆਪਣੇ ਪਰਿਵਾਰ ਤੋਂ ਵੱਧ ਮਾਣ ਹੈ ਮਗਰ ਉਹ ਕਿਸੇ ਹੋਰ ਧਰਮ ਨਾਲ ਸਬੰਧਿਤ ਹਨ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਕ ਚਾਨਣ-ਮੁਨਾਰੇ ਵਾਂਗ ਉਹ ਆਪਣੀ ਜ਼ਿੰਦਗੀ ਬਤੀਤ ਕਰਦੇ ਹਨ। ਸਪੀਕਰ ਸਾਹਿਬ, ਇਸੇ ਲਈ ਮੈਂ ਇੱਥੇ ਖੜ੍ਹਾ ਹੋ ਕੇ ਇਹ ਗੱਲ ਕਹਿ ਰਿਹਾ ਹਾਂ ਕਿ ਜਦੋਂ CAA ਆਇਆ, ਸਾਨੂੰ ਇਸ ਦੀ ਸਮਝ ਨਹੀਂ ਲੱਗੀ ਕਿ ਹੋ ਕੀ ਰਿਹਾ ਹੈ? It took time, ਮੈਂ ਤੁਹਾਨੂੰ ਇਮਾਨਦਾਰੀ ਨਾਲ ਕਹਿੰਦਾ ਹਾਂ ਕਿ before coming into this debate, everybody refreshed their memories, ਸਾਰਿਆਂ ਨੇ ਇਸ ਵਿੱਚ ਬੜੀ ਤਹਿਕੀਕਾਤ ਕੀਤੀ ਕਿਉਂਕਿ ਇਸ country ਵਿੱਚ ਵੀ ਬੜੀਆਂ strong divisions ਹਨ ਕਿ ਕੀ ਇਹ CAA ਠੀਕ ਹੈ ਜਾਂ ਇਹ ਗਲਤ ਹੈ? ਪਾਰਲੀਮੈਂਟ ਵਿੱਚ ਵੀ ਇਹ ਵੇਖਣ ਨੂੰ ਮਿਲਿਆ ਅਤੇ ਵਿਧਾਨ ਸਭਾ ਵਿੱਚ ਵੀ ਵੇਖਣ ਨੂੰ ਮਿਲਿਆ ਹੈ। ਮੈਨੂੰ ਇਸ ਗੱਲ ਦੀ ਬੜੀ ਤਸੱਲੀ ਹੈ ਅਤੇ ਮੈਂ ਇਸ ਗੱਲ ਦੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ CAA, NPR, NRC ਵਰਗੇ ਮੁੱਦਿਆਂ ਤੇ ਇੱਥੇ ਡਿਬੇਟ ਰੱਖੀ and we have no doubt because he has got families and relatives across communities and across religion, ਮੈਂ ਜੋ ਗੱਲ ਪਹਿਲਾਂ ਕਰ ਰਿਹਾ ਸੀ and one knows that his relationship are not bound by religion, not bound by what *biradari* they belong to but through friendship they believes in ਅਤੇ ਇਸੇ ਗੱਲ ਕਰਕੇ ਅਸੀਂ ਸਾਰੇ ਇਸ ਤੇ ਵਿਚਾਰ ਕਰਨ ਲਈ ਮਜਬੂਰ ਹੋਏ ਹਾਂ। ਸਪੀਕਰ ਸਾਹਿਬ, ਇਕ ਨਜ਼ਰੀਆ ਪੇਸ਼ ਕਰ

ਦਿੱਤਾ ਗਿਆ ਹੈ, ਇਕ ਮਾਹੌਲ ਬਣਾ ਦਿੱਤਾ ਗਿਆ ਹੈ ਕਿ everything is anti muslim. ਤੁਸੀਂ ਲੋਕ ਸਭਾ ਦਾ ਰਿਕਾਰਡ ਕਢਵਾ ਲਓ and Lok Sabha's record ਨੂੰ ਇੱਥੇ ਜ਼ਰੂਰ ਰੱਖਿਓ। ਮੈਂ ਅੱਜ ਖੁੱਲ੍ਹ ਕੇ ਕਹਿੰਦਾ ਹਾਂ ਕਿ ਜਿਹੜੇ ਕਨਫਿਊਜ਼ਨ ਪੈਦਾ ਕਰਨਾ ਚਾਹੁੰਦੇ ਹਨ, ਉਹ ਕਨਫਿਊਜ਼ਨ ਪੈਦਾ ਨਾ ਕਰਨ। ਹਰ ਧਰਮ ਦੇ ਬੰਦੇ ਨੂੰ ਜਿਸ ਨਾਲ ਧੋਖਾ ਤੇ ਧੱਕਾ ਹੋ ਰਿਹਾ ਹੈ, ਸਾਡੇ ਦੇਸ਼ ਨੂੰ ਉਨ੍ਹਾਂ ਨੂੰ ਅਪਣਾਉਦਾ ਚਾਹੀਦਾ ਹੈ। ਸਾਡੇ ਦੇਸ਼ ਵਿੱਚ ਹਮਦਰਦੀ ਭਰੇ ਲੋਕ ਰਹਿੰਦੇ ਹਨ ਅਤੇ ਖਾਸ ਤੌਰ ਤੇ ਪੰਜਾਬੀ, ਜਦੋਂ ਕਿਸੇ ਨਾਲ ਜਬਰ ਤੇ ਜ਼ੁਲਮ ਹੁੰਦਾ ਹੈ, ਸਾਡੇ ਗੁਰੂ ਸਾਹਿਬਾਨਾਂ ਨੇ ਜਿੱਥੇ ਸਰਬਤ ਦੇ ਭਲੇ ਦਾ ਹਉਕਾ ਦਿੱਤਾ ਹੈ ਉਥੇ ਸਾਨੂੰ ਇਹ ਵੀ ਸਮਝਾਇਆ ਹੈ ਕਿ ਜਿਨ੍ਹਾਂ ਨਾਲ ਧੱਕਾ ਹੋਇਆ ਹੈ, ਜਿਹੜੇ effected ਹਨ, ਜਿਹੜੇ persecuted ਹਨ, ਜਿਨ੍ਹਾਂ ਨਾਲ ਬੇਇਨਸਾਫੀ ਹੋਈ ਹੈ, ਉਨ੍ਹਾਂ ਦੀ ਬਾਂਹ ਫੜਨ ਵਾਲਾ ਜੇਕਰ ਕੋਈ ਕੰਮ ਕਰੇਗਾ ਤਾਂ ਉਹ ਪੰਜਾਬੀ ਕਰੇਗਾ, ਗੁਰੂ ਦਾ ਸਿੱਖ ਕਰੇਗਾ। ਮੈਨੂੰ ਇਸ ਗੱਲ ਦਾ ਬੜਾ ਮਾਣ ਵੀ ਹੈ। ਸਪੀਕਰ ਸਾਹਿਬ, ਪਰ ਅੱਜ ਹਾਲਾਤ ਕੀ ਹਨ? What are we discussing? Where are we going? ਅੱਜ ਜਿੰਨੀ ਵੀ ਡਿਬੇਟ ਹੈ, I am sorry to say, ਉਹ ਪਾਰਟੀ ਲਾਈਨ ਵਿੱਚ ਡਿਵਾਈਡਿਡ ਸੀ। ਪਹਿਲਾਂ ਤਾਂ ਇੱਕ ਜੋ ਸੋਚ ਲੈ ਕੇ ਆਏ ਸੀ, ਜੋ ਪੇਸ਼ਕਸ਼ ਕਰਨੀ ਸੀ, ਉਹ ਪੋਲੀਟਿਕਸ ਅੱਜ ਵੀ ਵੇਖਣ ਨੂੰ ਮਿਲੀ ਹੈ। ਅੱਜ ਬੜੀਆਂ ਵੱਡੀਆਂ ਗੱਲਾਂ ਹੋਈਆਂ ਕਿ ਮੁਸਲਮਾਨ ਭਾਈਚਾਰੇ ਵਾਲਾ ਕੀ ਕਰੇਗਾ। ਮੈਂ ਇੱਕ ਗੱਲ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਆਹ ਭੈਣ ਜੀ ਸਤਿਕਾਰਯੋਗ ਬੈਠੇ ਹਨ (ਸ਼੍ਰੀਮਤੀ ਰਜ਼ੀਆ ਸੁਲਤਾਨਾ, ਟਰਾਂਸਪੋਰਟ ਮੰਤਰੀ ਵੱਲ ਇਸ਼ਾਰਾ) ਜੇ ਇਨ੍ਹਾਂ ਨਾਲ ਜਾਂ ਇਨ੍ਹਾਂ ਦੇ ਭਾਈਚਾਰੇ ਨਾਲ ਬੇਇਨਸਾਫੀ ਹੋਈ ਤਾਂ ਅੱਜ ਜਿੰਨੇ 117 ਮੈਂਬਰਜ਼ ਇਸ ਵਿਧਾਨ ਸਭਾ ਵਿੱਚ ਬੈਠੇ ਹਨ ਤਾਂ ਮੈਨੂੰ ਇਹ ਮਾਣ ਹੈ ਕਿ ਸਾਰੇ ਹੱਕ ਦਾ ਨਾਅਰਾ ਮਾਰਨਗੇ, ਕੋਈ ਵੀ ਵਿਰੋਧ ਨਹੀਂ ਕਰੇਗਾ ਪ੍ਰੰਤੂ ਜੇ ਆਪਾਂ ਇੰਨੇ ਵੱਡੇ ਵੱਡੇ ਭਾਸ਼ਣ ਇੱਥੇ ਬੈਠੇ ਦੇ ਰਹੇ ਹਾਂ, ਅੱਜ ਹੀ ਕੈਟ ਦਾ ਆਰਡਰ ਆਇਆ ਹੈ, *** ਉਦੋਂ ਨਹੀਂ ਯਾਦ ਆਏ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਜੀ। No, No. This is again personal. I am sorry to say. This is again personal.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਚਲੋ, ਬੀਬੀ ਜੀ ਬਹਿ ਜਾਵੋ। ਮੈਂ ਤਾਂ ਤੁਹਾਡੇ ਹੱਕ ਦੀ ਗੱਲ ਹੀ ਕਰਨ ਲੱਗਾ ਸੀ।

**Mr. Speaker**: This is again personal. This is again personal.

**Sardar Bikram Singh Majithia**: Sir, if you feel like this, I take my words back. ਮੈਂ ਤਾਂ ਇਨ੍ਹਾਂ ਦੇ ਹੱਕ ਦੀ ਗੱਲ ਕਰਦਾ ਹਾਂ। ਮੈਂ ਆਪਣੇ ਲਫਜ਼ ਵਾਪਸ ਲੈਂਦਾ ਹਾਂ।

*** Expunged as ordered by the Chair.

**ਮਾਨਯੋਗ ਸਪੀਕਰ:** ਤੁਸੀਂ ਕਿਸੇ ਦੇ ਵੀ ਹੱਕ ਦੀ ਗੱਲ ਨਾ ਕਰੋ।

**Sardar Bikram Singh Majithia**: I apologize Bibiji, with all due respect. (interruptions)

**ਮਾਨਯੋਗ ਸਪੀਕਰ:** ਹਾਂ ਜੀ, ਰਜ਼ੀਆ ਜੀ, (ਵਿਘਨ)(ਸ਼ੋਰ) ਮਸਲਾ ਰਜ਼ੀਆ ਜੀ ਦਾ ਹੈ। ਤੁਸੀਂ ਤਾਂ ਬੈਠ ਜਾਵੋ। ਉਨ੍ਹਾਂ ਨੇ ਰਜ਼ੀਆ ਜੀ ਦਾ ਨਾਮ ਲਿਆ ਹੈ, ਉਨ੍ਹਾਂ ਨੂੰ ਬੋਲਣ ਦਿਉ।

**ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** ਸਪੀਕਰ ਸਾਹਿਬ, ਮੇਰੇ ਵੀਰ ਨੇ ਕਿਹਾ ਕਿ ਜੇ ਮੇਰੇ ਤੇ ਕੋਈ ਇਹੋ ਜਿਹੀ ਗੱਲ ਆਈ ਤਾਂ ਅਸੀਂ ਨਾਲ ਖੜ੍ਹੇ ਹਾਂ। ਚਲੋ, ਮੈਂ ਆਪਣੇ ਮਾਂ-ਬਾਪ ਦਾ ਜਨਮ ਸਰਟੀਫਿਕੇਟ ਲੈ ਆਵਾਂਗੀ ਪਰ ਜਿਹੜੇ ਗਰੀਬ ਹਨ, ਜਿਨ੍ਹਾਂ ਕੋਲ ਆਪਣੇ ਮਾਂ ਬਾਪ ਦਾ ਜਨਮ ਸਰਟੀਫਿਕੇਟ ਨਹੀਂ ਹੈ, ਉਹ ਕਿੱਥੇ ਜਾਣਗੇ? ਦੂਸਰੀ ਇਨ੍ਹਾਂ ਨੇ ਮੁਸਤਫਾ ਸਾਹਿਬ ਦੀ ਗੱਲ ਕੀਤੀ ਹੈ, ਉਹ ਇਨ੍ਹਾਂ ਦੇ ਲਈ ਜਾਇਜ਼ ਨਹੀਂ ਹੈ। ਉਹ ਸਾਡਾ ਆਪਣਾ ਮਸਲਾ ਹੈ। ਸਾਡੇ ਘਰ ਦਾ ਮਸਲਾ ਹੈ, ਅਸੀਂ ਆਪੇ ਹੀ ਨਿਪਟ ਲਵਾਂਗੇ। (ਥੰਪਿੰਗ)

**Mr. Speaker**: Very good, very good.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਚਲੋ, ਮੈਂ ਆਪਣੀ ਗੱਲ ਹੀ ਵਾਪਸ ਲੈ ਲੈਂਦਾ ਹਾਂ।

**ਮਾਨਯੋਗ ਸਪੀਕਰ:** ਹੁਣ ਤੁਸੀਂ ਕਨਕਲੂਡ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਚਲੋ, ਹੁਣ ਸਾਲਵ ਕਰ ਦਿਉ ਜੀ। ਮੈਂ ਬੇਨਤੀ ਕਰਾਂ ਕਿ ਮੈਂ ਤਾਂ ਹੱਕ ਦਾ ਨਾਅਰਾ ਹੀ ਮਾਰਿਆ ਹੈ। ਚਲੋ, ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਉ।***

**ਮਾਨਯੋਗ ਸਪੀਕਰ:** ਚਲੋ, ਬੋਲੋ। ਕਨਕਲੂਡ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਬੇਨਤੀ ਹੁਣ ਇਹ ਹੈ ਕਿ ਪਹਿਲੀ ਗੱਲ ਤਾਂ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ 130 ਕਰੋੜ ਅਬਾਦੀ ਵਾਲੇ ਮੁਲਕ ਵਿੱਚ ਵੱਖ ਵੱਖ ਭਾਸ਼ਾਵਾਂ ਤੇ ਵੱਖ ਵੱਖ ਧਰਮਾਂ ਨਾਲ ਸਬੰਧਤ ਜਿਹੜੇ ਲੋਕ ਰਹਿੰਦੇ ਹਨ, ਉਨ੍ਹਾਂ ਤੇ ਕੁਝ ਗਾਜ਼ ਨਹੀਂ ਡਿੱਗਣ ਵਾਲੀ। ਮੈਂ ਬੀਬੀ ਜੀ ਤੁਹਾਨੂੰ ਇੱਕ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ, ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ, ਮੈਨੂੰ ਅਵਾਜ਼ ਮਾਰ ਲੈਣਾ, ਜੇ ਅਸੀਂ ਇਸ ਗੱਲ ਤੋਂ ਮੁਨਕਰ ਹੋਏ, ਜਿਹੜਾ ਐਨ.ਆਰ.ਸੀ. ਹੈ, ਭਾਵੇਂ ਪ੍ਰਾਈਮ ਮਨਿਸਟਰ

*** Expunged as ordered by the Hon'ble Speaker.

ਸਾਹਿਬ ਨੇ ਉਸ 'ਤੇ ਬਿਆਨ ਦੇ ਦਿੱਤਾ ਹੈ, ਜਿਹੜਾ quote, un-quote ਹੈ, ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ, ਉਨ੍ਹਾਂ ਨੇ ਸਪੱਸ਼ਟ ਕਿਹਾ ਹੈ:

> "I want to tell the 130 Crore people of India that ever since my Government came into power in 2014, from then, until now, there has been no discussion on NRC anywhere. We only have to implement in Assam to follow the Supreme Court directives."

ਸਪੀਕਰ ਸਾਹਿਬ, ਮੈਂ ਅੱਜ ਤੁਹਾਨੂੰ ਕਹਿੰਦਾ ਹਾਂ, ਐਨ.ਆਰ.ਸੀ. ਦੇ ਮੁੱਦੇ ਤੇ ਸ਼੍ਰੋਮਣੀ ਅਕਾਲੀ ਦਲ ਉਸ ਦੇ ਖਿਲਾਫ ਹੋਵੇਗਾ, ਸ਼੍ਰੋਮਣੀ ਅਕਾਲੀ ਦਲ ਉਸ ਦੇ ਹੱਕ ਵਿੱਚ ਨਹੀਂ ਹੋਵੇਗਾ ਭਾਵੇਂ ...

**ਮਾਨਯੋਗ ਸਪੀਕਰ:** ਚਲੋ, ਹੁਣ ਕਨਕਲੂਡ ਕਰੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਗੱਲ ਤਾਂ ਮੁੱਕ ਲੈਣ ਦਿਉ ਜੀ। ਚਲੋ, ਮੈਂ ਕਰ ਦਿੰਦਾ ਹਾਂ ਜੀ। ਤੁਸੀਂ ਅੱਜ ਟਾਈਮ ਦੇਣ ਦੇ ਮੂਡ ਵਿੱਚ ਨਹੀਂ ਹੋ। ਐਨ.ਆਰ.ਸੀ. ਦੇ ਮੁੱਦੇ ਤੇ ਸ਼੍ਰੋਮਣੀ ਅਕਾਲੀ ਦਲ ਦਾ ਸਟੈਂਡ ਸਪੱਸ਼ਟ ਹੈ। ਜਿਥੇ ਲੋਕਾਂ ਨੂੰ ਲਾਈਨਾਂ ਵਿੱਚ ਲੱਗ ਕੇ, ਲੋਕਾਂ ਨੂੰ ਆਪਣਾ ਸਰਟੀਫਿਕੇਟ ਦੇਣਾ ਪਵੇ, ਆਪਣੇ ਬਾਰੇ ਦੱਸਣਾ ਪਵੇ ਕਿ where were they born, ਅਸੀਂ ਉਨ੍ਹਾਂ ਸਾਰੀਆਂ ਚੀਜ਼ਾਂ ਦੇ ਖਿਲਾਫ ਹਾਂ। ਦੂਜੀ ਗੱਲ...

(ਇਸ ਸਮੇਂ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕੁਝ ਬੋਲਣ ਲਈ ਖੜ੍ਹੇ ਹੋਏ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰਜ਼ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਬੋਲਣ ਲਈ ਖੜ੍ਹੇ ਹੋ ਗਏ।)

**ਮਾਨਯੋਗ ਸਪੀਕਰ:** ਚੰਨੀ ਜੀ, ਪਲੀਜ਼ ਤੁਸੀਂ ਬੈਠ ਜਾਵੋ। ਚੰਨੀ ਜੀ, ਮੈਨੂੰ ਹਾਊਸ ਚਲਾਉਣ ਦਿਉ। (ਵਿਘਨ)(ਸ਼ੋਰ) ਹੁਣ ਇਨ੍ਹਾਂ ਨੂੰ ਕਨਕਲੂਡ ਕਰ ਲੈਣ ਦਿਉ। ਹੁਣ ਖਹਿੜਾ ਛੱਡੋ। (ਵਿਘਨ) (ਸ਼ੋਰ) ਮੈਂ ਇੱਥੇ ਬਹਿਸ ਨਹੀਂ ਕਰਵਾਉਣੀ। ਮੈਂ ਹਾਊਸ ਚਲਾਉਣਾ ਹੈ। ਪਲੀਜ਼, ਬੈਠ ਜਾਵੋ। (ਵਿਘਨ) ਚੰਨੀ ਜੀ, ਤੁਸੀਂ ਪਹਿਲਾਂ ਬੋਲ ਲਏ ਹੋ। ਕੁਲਤਾਰ ਜੀ, ਤੁਸੀਂ ਵੀ ਪਹਿਲਾਂ ਬੋਲ ਚੁੱਕੇ ਹੋ। ਪਲੀਜ਼, ਹਾਊਸ ਨੂੰ ਚੱਲਣ ਦਿਉ। ਮਜੀਠੀਆ ਜੀ, ਕਨਕਲੂਡ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਐਨ.ਪੀ.ਆਰ. ਦੀ ਗੱਲ ਹੋ ਰਹੀ ਹੈ, ਇਹ 1955 ਦਾ ਸਿਟੀਜਨ ਐਕਟ ਹੈ, ਜਿਸ ਨੂੰ 2003 ਵਿਚ ਅਮੈਂਡ ਕੀਤਾ ਗਿਆ। ਸਾਲ 2004 ਤੋਂ 2014 ਤੱਕ 10 ਸਾਲ ਡਾ. ਮਨਮੋਹਨ ਸਿੰਘ ਜੀ ਦੀ ਯੂ.ਪੀ.ਏ.-1 ਅਤੇ ਯੂ.ਪੀ.ਏ.-2 ਸਰਕਾਰ ਚੱਲੀ। ਇਨ੍ਹਾਂ ਨੂੰ ਉਸ ਐਨ.ਪੀ.ਆਰ. ਵਿਚ ਕੁੱਝ ਗਲਤ ਨਹੀਂ ਦਿਖਾਈ ਦਿੱਤਾ, ਇਹ ਉਸ ਨਾਲ ਸਹਿਮਤ ਸੀ। ਇਸੇ ਲਈ

ਇਨ੍ਹਾਂ ਨੇ 2005 ਵਿਚ ਖੁਦ ਐਨ.ਪੀ.ਆਰ. ਦਾ ਸੈਂਸਿਜ਼ ਕਰਵਾਇਆ। ਮੈਂ ਇੰਡੀਆ ਟੂਡੇ ਰਸਾਲਾ ਪੜ੍ਹਦਾ ਹਾਂ ਜਿਥੇ ਚਿਦੰਬਰਮ ਸਾਹਿਬ ਨੇ ਕਿਹਾ ਹੈ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਚਲੋ ਹੁਣ ਹੋ ਗਿਆ, ਇਹ ਸਭ ਨੇ ਪੜ੍ਹਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਚਾਰ ਲਾਈਨਾਂ ਪੜ੍ਹ ਰਿਹਾ ਹਾਂ ਜੀ।

**ਮਾਨਯੋਗ ਸਪੀਕਰ:** ਇਹ ਸਭ ਨੇ ਪੜ੍ਹ ਲਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਅੱਜ ਕੀ ਗੱਲ ਹੋ ਗਈ, ਮੇਰੀ ਬੇਨਤੀ ਸੁਣ ਲਓ, ਮੈਂ ਦੋ ਤਿੰਨ ਮਿੰਟ ਵਿਚ ਕਨਕਲੂਡ ਕਰ ਦੇਣਾ ਹੈ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ।

**ਮਾਨਯੋਗ ਸਪੀਕਰ:** ਤੁਹਾਡਾ ਟਾਈਮ ਹੋ ਗਿਆ ਹੈ, ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, let me conclude.

**ਮਾਨਯੋਗ ਸਪੀਕਰ:** ਇਕ ਲਾਈਨ ਵਿਚ ਕਨਕਲੂਡ ਕਰ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, give me two minutes.

**ਮਾਨਯੋਗ ਸਪੀਕਰ:** ਇਕ ਲਾਈਨ ਵਿਚ ਕਨਕਲੂਡ ਕਰ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇੰਡੀਆ ਟੂਡੇ ਰਸਾਲੇ ਵਿਚ ਲਿਖਿਆ ਹੈ in this the former Home Minister has clearly said that the Citizenship Act passed in 1955 and amended by the Atal Bihari Vajpayee Government contemplates the NPR. Inherently, there is nothing wrong in it. One needs to know the population of the country and who the usual residents are.

**ਮਾਨਯੋਗ ਸਪੀਕਰ:** ਚੀਮਾ ਜੀ, ਤੁਸੀਂ ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, I am concluding, give me two minutes. ਮੇਰੇ ਕਹਿਣ ਦਾ ਭਾਵ ਹੈ ਕਿ ਐਨ.ਆਰ.ਸੀ. ਬਾਰੇ ਮੈਂ ਸਪਸ਼ਟ ਕਰ ਦਿੱਤਾ ਹੈ। ਐਨ.ਪੀ.ਆਰ.

ਦੇ ਮੁੱਦੇ ਤੇ ਜਦੋਂ ਇਨ੍ਹਾਂ ਨੇ ਸੈਂਸਿਜ਼ ਕਰਵਾਈ ਤਾਂ ਕੋਈ ਪ੍ਰਾਬਲਮ ਨਹੀਂ ਸੀ, ਪਰ ਹੁਣ ਪ੍ਰਾਬਲਮ ਹੈ। ਸਪੀਕਰ ਸਾਹਿਬ, ਤੁਸੀਂ ਕਨਕਲੂਡ ਕਰਨ ਨੂੰ ਕਹਿ ਰਹੇ ਹੋ।

**ਮਾਨਯੋਗ ਸਪੀਕਰ:** ਤੁਸੀਂ ਇਹ ਦੱਸੋ ਕਿ ਤੁਸੀਂ ਮਤੇ ਦੇ ਹੱਕ ਵਿਚ ਹੋ ਜਾਂ ਮਤੇ ਦੇ ਖਿਲਾਫ ਹੋ, ਇਹ ਦੱਸ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਬੋਲਣ ਲੱਗਿਆ ਹਾਂ।

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਇਹ ਦੱਸੋ ਕਿ ਤੁਸੀਂ ਮਤੇ ਦੇ ਹੱਕ ਵਿਚ ਹੋ ਜਾਂ ਮਤੇ ਦੇ ਖਿਲਾਫ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਕੀ ਗੱਲ ਹੋ ਗਈ, ਕਾਹਲੀ ਕੀ ਹੈ, Sir, let me conclude.

**ਮਾਨਯੋਗ ਸਪੀਕਰ:** ਦੱਸ ਦਿਓ, ਇਕ ਲਾਈਨ ਵਿਚ ਦੱਸ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਦੱਸ ਰਿਹਾ ਹਾਂ ਜੀ, Sir, Resolution passed by the Congress Working Committee in 1947 (interruptions) Congress is bound to afford full protection to all those non-muslims of India, who have crossed the border and coming to India (Interruptions)….

**ਮਾਨਯੋਗ ਸਪੀਕਰ:** ਬੈਠੋ ਜੀ, ਚੀਮਾ ਜੀ, ਤੁਸੀਂ ਬੋਲੋ।

(ਇਸ ਸਮੇਂ ਸਲਾਹਕਾਰ/ਮੁੱਖ ਮੰਤਰੀ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਰਣਦੀਪ ਸਿੰਘ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਰਾਜਾ ਜੀ, ਤੁਸੀਂ ਆਪਣੀ ਪਾਰਟੀ ਵੱਲੋਂ ਕਨਕਲੂਡ ਕਰਨਾ ਹੈ, you will be concluding. ਤੁਸੀਂ ਦੋ ਮਿੰਟ ਬਾਅਦ ਬੋਲ ਲੈਣਾ, ਚੀਮਾ ਜੀ ਦੇ ਬੋਲਣ ਤੋਂ ਬਾਅਦ ਤੁਸੀਂ ਕਨਕਲੂਡ ਕਰਨਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਜਦੋਂ ਕਾਂਗਰਸ ਪਾਰਟੀ ਨੇ ਇਹ ਕੀਤਾ ਤਾਂ ਇਨ੍ਹਾਂ ਨੇ ਸੁਆਗਤ ਕੀਤਾ (ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਨਾਮ ਤੁਹਾਡੇ ਕੋਲ ਆਇਆ ਹੈ, ਮੈਂ ਬੋਲਣ ਲਈ ਸਮਾਂ ਮੰਗਿਆ ਹੈ, (ਵਿਘਨ)(ਸ਼ੋਰ) (ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਸੰਬੋਧਨ ਕਰਦੇ ਹੋਏ) ਆਪਾਂ ਨੂੰ ਕੁਝ ਖਾਨਦਾਨੀਆਂ ਸਿਖਾਈਆਂ ਹੋਈਆਂ ਹਨ। ਬਚਪਨ ਵਿਚ ਆਪਾਂ ਨੂੰ ਕੁੱਝ ਸਿੱਖਿਆ ਦਿੱਤੀ ਗਈ ਹੈ, ਮੇਰੀ ਬੇਨਤੀ ਹੈ ਕਿ ਤੁਸੀਂ ਦੋ ਮਿੰਟ ਬੈਠ ਜਾਓ, ਪਲੀਜ਼।

**ਮਾਨਯੋਗ ਸਪੀਕਰ:** ਮਜੀਠੀਆ ਜੀ, ਤੁਸੀਂ ਬੈਠੋ ਜੀ, ਬੈਠੋ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਬੋਲਣ ਲਈ ਰਿਕੁਐਸਟ ਕੀਤੀ ਸੀ, ਪਾਰਟੀ ਵੱਲੋਂ ਤੁਹਾਡੇ ਕੋਲ ਮੇਰਾ ਨਾਮ ਆਇਆ ਹੋਣਾ ਹੈ। ਇਸੇ ਲਈ ਮੈਂ ਪਹਿਲਾਂ ਪੁਆਇੰਟ ਆਫ ਆਰਡਰ ਤੇ ਜ਼ਿਆਦਾ ਨਹੀਂ ਬੋਲਿਆ। ਤੁਹਾਡੇ ਕੋਲ ਪਾਰਟੀ ਵੱਲੋਂ ਬਕਾਇਦਾ ਲਿਸਟ ਆਈ ਹੋਣੀ ਹੈ।

**ਮਾਨਯੋਗ ਸਪੀਕਰ:** ਨਾਭਾ ਜੀ, ਇਸ ਤਰ੍ਹਾਂ ਹੈ ਕਿ ਅਸੀਂ ਹਰ ਬੁਲਾਰੇ ਦਾ ਮਿੰਟ ਮਿੰਟ ਗਿਣਦੇ ਹਾਂ, ਕੋਈ ਐਸੀ ਗੱਲ ਨਹੀਂ ਹੈ ਕਿ ਕਿਸੇ ਨੂੰ ਵੱਧ ਸਮਾਂ ਮਿਲਿਆ ਹੈ ਅਤੇ ਕਿਸੇ ਨੂੰ ਘੱਟ ਮਿਲਿਆ। ਤੁਸੀਂ ਸਤਿਕਾਰਤ ਮੈਂਬਰ ਹੋ, ਜੇਕਰ ਤੁਸੀਂ ਬੋਲਣਾ ਚਾਹੁੰਦੇ ਹੋ ਤਾਂ ਤੁਸੀਂ ਹੁਣੇ ਬੋਲ ਲਓ, ਵੈਸੇ ਮੈਂ ਕਨਕਲੂਡ ਕਰਵਾਉਣ ਲੱਗਿਆ ਸੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਪਲੀਜ਼ ਹੁਣ ਬੈਠ ਜਾਓ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਸ਼੍ਰੀ ਐਨ.ਕੇ.ਸ਼ਰਮਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਨੂੰ ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਹਾਡੀ ਪਾਰਟੀ ਦਾ ਟਾਈਮ ਖਤਮ ਹੋ ਗਿਆ। ਨਾਭਾ ਜੀ, ਤੁਸੀਂ ਬੋਲੋ।

**ਸਰਦਾਰ ਰਣਦੀਪ ਸਿੰਘ (ਅਮਲੋਹ):** ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਜਿਹੜਾ ਸੀ.ਏ.ਏ. ਬਿਲ 2019 ਲਿਆਇਆ ਗਿਆ ਸੀ। ਸਾਡੀ ਸਰਕਾਰ ਨੇ ਇਸ ਬਿਲ ਦਾ ਵਿਰੋਧ ਕੀਤਾ ਹੈ। ਸਪੀਕਰ ਸਾਹਿਬ, ਜਦੋਂ ਬਚਪਨ ਵਿਚ ਮੈਂ ਸਕੂਲ ਜਾਂਦਾ ਸੀ ਤਾਂ ਇਕ ਅੰਗਰੇਜ਼ੀ ਸਕੂਲ ਵਿਚ ਸਾਨੂੰ ਸਿਖਾਇਆ ਗਿਆ ਸੀ।

**ਮਾਨਯੋਗ ਸਪੀਕਰ:** ਤੁਸੀਂ ਬੈਠੋ, ਪਲੀਜ਼, (ਸ਼੍ਰੋਮਣੀ ਅਕਾਲੀ ਦਲ ਦੇ ਸੀਟਾਂ ਤੇ ਖੜੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਬੋਲ ਲਏ, ਹੁਣ ਬੈਠ ਜਾਓ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਸਾਨੂੰ ਸਿਖਾਇਆ ਗਿਆ ਸੀ ਕਿ ਹਿੰਦੂ, ਮੁਸਲਮਾਨ, ਸਿੱਖ, ਇਸਾਈ, ਸਾਰੇ ਭਾਈ ਭਾਈ। ਜਿਸ ਦਿਨ 1994 ਵਿਚ ਬਕਾਇਦਾ ਸਿੱਖੀ ਰਵਾਇਤਾਂ ਅਨੁਸਾਰ ਆਨੰਦ ਮੈਰਿਜ ਐਕਟ ਤਹਿਤ ਮੇਰਾ ਵਿਆਹ ਹੋਇਆ ਸੀ ਤੇ ਮੇਰੀ ਧਰਮ ਪਤਨੀ ਜਦੋਂ ਮੇਰੇ ਘਰ ਆਈ ਸੀ ਤਾਂ ਮੇਰੇ ਪੂਜਨੀਕ ਮਾਤਾ ਜੀ ਨੇ ਉਨ੍ਹਾਂ ਨੂੰ ਇਕ ਬਾਈਬਲ ਭੇਂਟ ਕੀਤੀ ਔਰ ਮੇਰੀ ਪਤਨੀ ਨੇ ਸੋਚਿਆ ਕਿ ਮੇਰੇ ਮਾਤਾ ਜੀ ਨੇ ਮੈਨੂੰ ਬਾਈਬਲ ਕਿਉਂ ਦਿੱਤੀ। ਦੋ ਦਿਨ ਬਾਅਦ ਉਨ੍ਹਾਂ ਨੂੰ ਪੁੱਛਣ ਦਾ ਹੌਸਲਾ ਕੀਤਾ ਕਿ ਮਾਤਾ ਜੀ, ਤੁਸੀਂ ਮੈਨੂੰ ਬਾਈਬਲ ਕਿਸ ਲਈ ਦਿੱਤੀ? ਉਦੋਂ ਉਨ੍ਹਾਂ ਨੇ ਜ਼ਿਕਰ ਕੀਤਾ ਕਿ ਸਾਡੇ ਸਿੱਖ ਕੌਮ ਦੇ ਧਰਮ ਵਿੱਚ ਹਰ ਧਰਮ ਦਾ ਸਨਮਾਨ ਲਿਖਿਆ ਹੋਇਆ ਹੈ। ਇਸ ਲਈ ਮੈਂ ਤੁਹਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਕੁਰਾਨ-ਏ-ਸ਼ਰੀਫ ਨਹੀਂ ਦਿੱਤੀ ਕਿਉਂਕਿ ਮਨੁੱਖਤਾ ਵੱਖਰੇ-ਵੱਖਰੇ ਧਰਮ ਨੂੰ ਆਪਣੇ ਫਾਇਦੇ ਲਈ ਧਰਮ ਦਾ ਬਟਵਾਰਾ ਕਰਦੀ ਹੈ। ਇਹ ਸਾਡੀ ਮਨੁੱਖਤਾ ਦੀ ਸਭ ਤੋਂ ਵੱਡੀ ਘਾਟ ਹੈ । ਜਿਹੜਾ ਇਹ ਸੀ.ਏ.ਏ ਦਾ ਐਕਟ ਸੰਸਦ ਨੇ ਪਾਸ ਕੀਤਾ ਹੈ, ਇਹ ਸਾਡੀ ਬੇਸਿਕ ਜਮਹੂਰੀਅਤ ਦੇ ਖਿਲਾਫ ਹੈ। ਸਾਰੇ ਸੰਸਾਰ ਵਿੱਚ ਉਸ ਜਮਹੂਰੀਅਤ ਨੂੰ ਪੂਜਿਆ ਜਾਂਦਾ ਹੈ। ਸਾਡੀ 131 ਕਰੋੜ ਦੀ ਅਬਾਦੀ ਹੈ, ਸਭ ਤੋਂ ਵੱਡੀ ਜਮਹੂਰੀਅਤ ਹੈ। ਇਤਿਹਾਸਕ ਤੌਰ ਤੇ ਵੀ ਸਭ ਤੋਂ ਪੁਰਾਣੀ ਜਮਹੂਰੀਅਤ ਹੈ। ਇਸ ਦਾ ਓਪਚਾਰਿਕ ਤੌਰ ਤੇ ਉਦਾਹਰਣ ਦਿੱਤਾ ਜਾਂਦਾ ਹੈ, ਸਾਰੇ ਸੰਸਾਰ ਵਿੱਚ ਇਸ ਨੂੰ ਫਾਲੋ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਅੱਜ ਉਸ ਜਮਹੂਰੀਅਤ ਦਾ ਜਿਨ੍ਹਾਂ ਨੇ ਇਥੇ ਨੀਂਹ ਪੱਥਰ ਰੱਖਿਆ ਸੀ, ਸਾਡੇ ਇਥੇ ਆਪੋਜ਼ੀਸ਼ਨ ਬੈਂਚਾਂ ਵੱਲੋਂ ਵੀ ਜ਼ਿਕਰ ਕੀਤਾ ਗਿਆ। ਸਾਡੇ ਗਰੀਬ ਵਰਗ ਦੇ ਲੋਕਾਂ ਨੂੰ ਵੀ ਜਿਨ੍ਹਾਂ ਨੂੰ ਅਸੀਂ ਪੂਜਦੇ ਹਾਂ। ਬਾਬਾ ਸਾਹਿਬ ਅੰਬੇਦਕਰ ਜੀ ਨੇ ਵੀ ਇਸ ਸੰਵਿਧਾਨ ਵਿੱਚ ਹਿੱਸਾ ਪਾਇਆ ਹੈ। ਜਿਹੜੀ ਜਮਹੂਰੀਅਤ ਨੂੰ ਅੱਜ ਠੇਸ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਨੂੰ ਕਹਿੰਦੇ ਹੋਏ ਕੋਈ ਸੰਕੋਚ ਨਹੀਂ ਕਿ ਸਾਡੀ ਜਮਹੂਰੀਅਤ ਹੀ threatened ਕਰਨ ਲੱਗ ਪਈ ਕਿ ਸਾਡੇ ਦੇਸ਼ ਨੂੰ ਜਿਹੜੀ ਅਖੰਡਤਾ ਤੇ ਏਕਤਾ ਨੂੰ ਬਰਕਰਾਰ ਰੱਖਣ ਲਈ ਸੀ। ਮੈਂਸਾਡੇ ਸਾਥੀ ਸਾਹਿਬਾਨਾਂ ਦਾ ਧੰਨਵਾਦੀ ਹਾਂ, ਇਥੇ ਟੀਨੂ ਜੀ ਨੇ ਵੀ ਜ਼ਿਕਰ ਕੀਤਾ ਕਿ ਅਸੀਂ ਮੁਸਲਮਾਨਾਂ ਦਾ ਜਿਹੜਾ ਨਾਮ ਸ਼ਾਮਲ ਕਰਨ ਨੂੰ ਕਹਿ ਰਹੇ ਹਾਂ। ਸਪੀਕਰ ਸਾਹਿਬ, ਤੁਸੀਂ ਆਪ ਸੋਚੋ ਕਿ ਕੁਝ ਸਮੇਂ ਦੇ ਤਹਿਤ ਇੱਥੇ ਜ਼ਿਕਰ ਕੀਤਾ ਗਿਆ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਜ਼ਿਕਰ ਕੀਤਾ ਕਿ ਸਾਡੇ 10 ਲੱਖ ਪੰਜਾਬੀਆਂ ਨੇ ਸ਼ਹਾਦਤ ਦਿੱਤੀ, ਇਸ ਜਮਹੂਰੀਅਤ ਤੱਕ ਪਹੁੰਚਣ ਲਈ ਕੁਰਬਾਨੀਆਂ ਦਿੱਤੀਆਂ। ਸਾਡੇ ਸ਼ਹੀਦ ਭਗਤ ਸਿੰਘ, ਸ਼ਹੀਦ ਰਾਜਗੁਰੂ, ਸਾਰਿਆਂ ਨੇ ਸ਼ਹਾਦਤ ਦੇ ਕੇ ਸਾਨੂੰ ਇਸ ਸਥਾਨ ਤੇ ਆ ਕੇ ਖੜਾਇਆ ਹੈ, ਜਿਸ ਨੂੰ ਅੱਜ ਅਸੀਂ ਪੂਜਦੇ ਹਾਂ ਅਤੇ ਜਿਨ੍ਹਾਂ ਦੇ ਤਹਿਤ ਅੱਜ ਅਸੀਂ ਇਸ ਪਵਿੱਤਰ ਸਦਨ ਦੇ ਵਿੱਚ ਬੈਠੇ ਹਾਂ। ਲੇਕਿਨ ਮੈਨੂੰ ਮਹਿਸੂਸ ਹੁੰਦਾ ਹੈ, ਮੇਰੀ ਆਪਣੀ ਵਿਚਾਰਧਾਰਾ ਹੈ, ਤੁਸੀਂ ਵੇਖਿਆ ਹੋਣਾ ਪਿੱਛੇ ਜਿਹੇ ਗੋਧਰਾ ਕਾਂਡ ਹੋਇਆ ਹੈ, ਉਸ ਤੋਂ ਬਾਅਦ ਮੁਜ਼ੱਫਰਨਗਰ ਕੀਤਾ ਗਿਆ, ਉਸ ਤੋਂ ਬਾਅਦ ਇਥੇ 370 ਦਾ ਜ਼ਿਕਰ ਕੀਤਾ ਗਿਆ, ਆਰਟੀਕਲ 370 ਲਾਗੂ ਕੀਤਾ ਗਿਆ। Triple ਤਲਾਕ ਬਿਲ ਲਿਆਂਦਾ ਗਿਆ, ਜੇ.ਐਨ.ਯੂ ਵਿੱਚ ਜਿਹੜਾ ਇਹ ਹਾਦਸਾ ਨੌਜਵਾਨ

ਸਾਥੀਆਂ ਨਾਲ ਹੋਇਆ ਹੈ, ਇਹ ਸ਼ਰਮਯੋਗ ਹੈ। ਕੀ ਤੁਸੀਂ ਮਹਿਸੂਸ ਨਹੀਂ ਕਰਦੇ ਕਿ ਜਾਤ ਨੂੰ, ਪਰਟੀਕੁਲਰਲੀ ਮੁਸਲਮਾਨ ਬਰਾਦਰੀ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਤਰ੍ਹਾਂ ਕੀ ਜਮਹੂਰੀਅਤ ਨੂੰ ਠੇਸ ਨਹੀਂ ਪਹੁੰਚਦੀ, ਜਿਸ ਦੇ ਵਾਸਤੇ ਸਾਡੀਆਂ ਪੀੜ੍ਹੀਆਂ ਨੇ ਇਸ ਸਥਾਨ ਤੱਕ ਪਹੁੰਚਾਉਣ ਲਈ ਕੁਰਬਾਨੀਆਂ ਦਿੱਤੀਆਂ ਹਨ। ਸਾਡੇ ਦੇਸ਼ ਦਾ ਬੁਨਿਆਦੀ ਢਾਂਚਾ ਦੇਸ਼ ਦੀ ਅਖੰਡਤਾ ਅਤੇ ਏਕਤਾ ਨਾਲ ਜੁੜਿਆ ਹੋਇਆ ਹੈ।ਇੰਨੀ ਵੱਡੀ 131 ਕਰੋੜ ਦੀ ਅਬਾਦੀ ਹੈ, ਕੀ ਐਫ.ਡੀ.ਆਈ ਤੋਂ ਬਿਨਾਂ ਸਾਡਾ ਦੇਸ਼ ਤਰੱਕੀ ਕਰ ਸਕਦਾ? ਜਿਸ ਦੇਸ਼ ਦੀ ਅਖੰਡਤਾ ਅਤੇ ਏਕਤਾ ਨੂੰ ਠੇਸ ਪਹੁੰਚੇ, ਜਿਸ ਦੇਸ਼ ਦੀ ਜਮਹੂਰੀਅਤ ਨੂੰ ਠੇਸ ਪਹੁੰਚੇ, ਕੀ ਉਸ ਖੂਹ ਵਿੱਚ ਆ ਕੇ ਵਿਦੇਸ਼ਾਂ ਤੋਂ ਲੋਕ ਪੈਸੇ ਸੁੱਟਣਗੇ? ਕੀ ਸਾਡੇ ਦੇਸ਼ ਦੀ ਉੱਨਤੀ ਤਰੱਕੀ ਹੋਵੇਗੀ? ਜਿਸ ਜਮਹੂਰੀਅਤ ਦਾ ਬਕਾਇਦਾ ਇੱਥੇ ਜ਼ਿਕਰ ਕੀਤਾ ਜਾ ਰਿਹਾ ਹੈ, ਜਿਸ ਨੂੰ ਆਪਾਂ ਸਾਰੇ ਪੂਜਦੇ ਹਾਂ, ਜਿਸ ਦੀ ਬਦੌਲਤ ਆਪਾਂ ਸਾਰੇ ਇਸ ਸਦਨ ਦੇ ਵਿੱਚ ਬੈਠੇ ਹਾਂ। ਸਪੀਕਰ ਸਾਹਿਬ, ਮੈਂ ਹਿੰਦੂ ਧਰਮ ਦਾ ਬੜਾ ਇੱਜ਼ਤ ਮਾਣ ਸਤਿਕਾਰ ਕਰਦਾ ਹਾਂ। ਸਾਡੇ ਗੁਰੂਆਂ ਨੇ ਸੀ.ਐਮ ਸਾਹਿਬ ਨੂੰ ਇਹ ਖਿਤਾਬ ਦਿੱਤਾ ਕਿ ਮੇਰਾ ਘਰ ਤੁਹਾਡਾ ਘਰ, ਜਦੋਂ ਦੇਸ਼ ਦੀ ਅਜ਼ਾਦੀ ਹੋਈ ਤਾਂ ਹਰ ਵਰਗ ਦੇ ਲੋਕ ਇਨ੍ਹਾਂ ਦੇ ਘਰਾਂ ਵਿੱਚ ਆਏ, ਬਚਾਏ ਗਏ, ਲੇਕਿਨ ਅੱਜ ਉਸ ਅਜ਼ਾਦੀ ਨੂੰ ਬਦਾਇਦਾ ਠੇਸ ਪਹੁੰਚਾਈ ਜਾ ਰਹੀ ਹੈ। ਉਨ੍ਹਾਂ ਦੀ ਕੁਰਬਾਨੀਆਂ ਨੂੰ ਨਜ਼ਰਅੰਦਾਜ਼ ਕੀਤਾ ਜਾ ਰਿਹਾ ਹੈ, ਜਿਨ੍ਹਾਂ ਦੀ ਬਦੌਲਤ ਅੱਜ ਅਸੀਂ ਇਸ ਸਦਨ ਵਿੱਚ ਬੈਠੇ ਹਾਂ। ਬਕਾਇਦਾ ਸਪੀਕਰ ਸਾਹਿਬ, ਇੱਕ ਧਰਮ ਦਾ ਨਾਅਰਾ ਮਾਰ ਕੇ, ਹੁੰਗਾਰਾ ਭਰ ਕੇ, ਦੇਸ਼ ਦੇ ਲੋਕਾਂ ਦੇ ਮਨਾਂ ਵਿੱਚ ਐਸੇ ਵਿਚਾਰ ਪੇਸ਼ ਕੀਤੇ ਜਾ ਰਹੇ ਹਨ ਕਿ ਕਈ ਸਦੀਆਂ ਬਾਅਦ ਇੱਕ ਹਿੰਦੂ ਲੀਡਰ ਬਣਿਆ ਹੈ, ਜਿਹੜਾ ਹਿੰਦੂ ਦੇ ਦੇਸ਼ ਨੂੰ, ਹਿੰਦੂਵਤਾਂ ਨੂੰ ਕਾਇਮ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਇੱਥੇ ਸਦਨ ਵਿੱਚ ਬਕਾਇਦਾ ਸਾਡੇ ਸਾਥੀਆਂ ਨੇ ਜ਼ਿਕਰ ਕੀਤਾ ਹੈ ਕਿ ਮੁਸਲਮਾਨਾਂ ਨੂੰ ਖਤਰਾ ਹੈ, ਫਿਰ ਸਾਡੀ ਸਿੱਖ ਕੌਮ ਨੂੰ ਖਤਰਾ ਹੈ, ਇਹ ਗਲਤਫਹਿਮੀ ਦਾ ਸ਼ਿਕਾਰ ਨਾ ਬਣਿਓ। ਆਉਣ ਵਾਲੇ ਸਮੇਂ ਵਿੱਚ ਜੇ ਸਭ ਤੋਂ ਵੱਧ ਖਤਰਾ ਹਿੰਦੁਸਤਾਨ ਵਿੱਚ ਹੈ ਤਾਂ ਉਹ ਖਤਰਾ ਹਿੰਦੂਆਂ ਨੂੰ ਪੈਣਾ ਹੈ ਕਿਉਂਕਿ ਸਾਡੀ ਅਬਾਦੀ ਘੱਟਦੀ ਜਾ ਰਹੀ ਹੈ। ਜਿਹੜਾ ਇਹ ਇਤਿਹਾਸ ਆਪ ਲਿਖਿਆ ਹੈ, ਜਿਹੜੀ ਹੁਣ ਇਹ ਝਾਰਖੰਡ ਦੀ ਚੋਣ ਹੋਈ ਹੈ। ਉੱਥੇ ਓ.ਬੀ.ਸੀਜ਼. ਨੇ ਬਕਾਇਦਾ sense of insecurity ਕਰਕੇ, consolidation ਕਰਕੇ ਵੋਟਾਂ ਪਾਈਆਂ ਹਨ ਕਿ ਅਸੀਂ ਹਿੰਦੂ ਧਰਮ ਨੂੰ ਵੋਟ ਨਹੀਂ ਦੇਣੀ ਹੈ ਔਰ ਉਨ੍ਹਾਂ ਲੋਕਾਂ ਦੇ ਮਨਾਂ ਵਿੱਚ ਠੇਸ ਹੈ, ਦਰਦ ਹੈ। ਜਦੋਂ ਮਜੀਠੀਆ ਸਾਹਿਬ ਜ਼ਿਕਰ ਕਰ ਰਹੇ ਸੀ ਤਾਂ ਮੈਂ ਜ਼ਿਕਰ ਕੀਤਾ ਸੀ। ਜਿਸ ਦਿਨ ਦਿੱਲੀ ਵਿੱਚ ਇਹ ਬਿਲ ਪਾਸ ਹੋਇਆ ਹੈ, ਮੇਰੀ ਧਰਮ ਪਤਨੀ ਉਸ ਰਾਜ ਘਰਾਨੇ ਵਿੱਚੋਂ ਹੈ, ਉਨ੍ਹਾਂ ਦਾ ਪਰਿਵਾਰ ਜਿਨ੍ਹਾਂ ਨੇ ਸਾਰੇ ਅਫਗਾਨਿਸਤਾਨ ਵਿੱਚ ਰਾਜਪਾਕ ਕੀਤਾ ਹੈ। ਲੇਕਿਨ ਅੱਜ ਉਨ੍ਹਾਂ ਦਾ ਪਰਿਵਾਰ ਉਜੜਿਆ ਫਿਰਦਾ ਹੈ। ਉਨ੍ਹਾਂ ਦੀਆਂ ਅੱਖਾਂ ਵਿੱਚ ਹੰਝੂ ਆ ਗਏ, ਉਨ੍ਹਾਂ ਨੇ ਜ਼ਿਕਰ ਕੀਤਾ ਕਿ ਕਿਤੇ ਹਿੰਦੁਸਤਾਨ ਦਾ ਐਸਾ ਨਰਕ ਨਾ ਹੋ ਜਾਵੇ ਕਿ ਜਿਹੜਾ ਸਾਡੇ ਦੇਸ਼ ਨਾਲ ਹੋਇਆ ਹੈ। ਮੈਂ ਪਰਿਵਾਰ ਦੀ ਇੱਜ਼ਤ ਕਰਦਾ ਹਾਂ, ਮਹਾਰਾਜ ਸਾਹਿਬ ਨਾਲ ਵੀ ਇਹ ਪਰਿਵਾਰ ਜੁੜਿਆ ਰਿਹਾ ਹੈ, ਲੇਕਿਨ ਮੈਨੂੰ ਦੁੱਖ ਹੁੰਦਾ ਹੈ ਜੇ ਆਪਾਂ

ਪਰਿਵਾਰਾਂ ਦੇ ਨਾਮ ਇਸ ਸਦਨ ਵਿੱਚ ਸਿਆਸੀ ਰੋਟੀਆਂ ਸੇਕਣ ਲਈ ਲਿਆਂਦੇ ਹਾਂ ਤਾਂ ਉਸ ਵਿੱਚ ਸਾਡੀ ਸੋਚ ਦਿਖਦੀ ਹੈ, ਮੈਂ ਉਸ ਦਾ ਬਹੁਤ ਦੁੱਖ ਮਹਿਸੂਸ ਕੀਤਾ।

**Sardar Bikram Singh Majithia**: Sir, I want to clarify, Speaker Sahib. Let me clarify. I think without any reason. Do you take this clarification with my all due respect that I have not said anything with all due respect with folded hands which is at all derogatory. I am saying that we have grown up. We celebrated that wedding. We have grown up with people. We did not see them as Hindu, Christian, Muslim. I was saying that I don't know.....

**ਮਾਨਯੋਗ ਸਪੀਕਰ:** ਹਾਂ ਜੀ, ਨਾਭਾ ਜੀ।

**Sardar Randeep Singh**: I appreciate your clarification. ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਬੁਰਾ ਕਿਉਂ ਮੰਨਿਆ, ਮੈਂ ਤੁਹਾਨੂੰ ਇਸ ਗੱਲ ਦਾ ਕਾਰਨ ਵੀ ਦੱਸ ਦਿੰਦਾ ਹਾਂ। ਮੇਰੀ ਵਾਈਫ ਜਿਸ ਦਿਨ ਇੱਥੇ ਆਏ, ਇੱਕ 'ਇੰਡੀਅਨ ਐਕਸਪ੍ਰੈਸ' ਦੀ ਖਬਰ ਸੀ ਔਰ ਉਸ ਦੇ ਨੇਸ਼ਨ ਵਾਈਡ ਦੇ ਪੇਜ਼ ਤੇ ਮੁਖੀਆ ਕੋਟਾ ਨੀਲਮਾ ਨੇ ਲਿਖਿਆ ਕਿ ਦੇਸ਼ ਦੇ ਰਾਜਪਾਕ ਅਫਗਾਨਿਸਤਾਨ ਘਰਾਨੇ ਦੀ ਲੜਕੀ ਇੱਥੇ ਆ ਕੇ ਸਿੱਖ ਨਾਲ ਵਿਆਹੀ। ਮੈਨੂੰ ਬਕਾਇਦਾ ਦਿੱਲੀ ਤੋਂ ਹਦਾਇਤ ਹੋਈ ਕਿ ਤੁਸੀਂ ਉਨ੍ਹਾਂ ਲਈ ਸੁਰੱਖਿਆ ਦਾ ਪ੍ਰਬੰਧ ਕਰੋ।ਨਜੀਬਉੱਲਾਹ ਸਾਹਿਬ ਦੀ ਧਰਮ ਪਤਨੀ ਫਰਦਾਨਾ ਜੀ ਵੀ ਦਿੱਲੀ ਹਨ, ਉਨ੍ਹਾਂ ਨੂੰ ਵੀ ਸੁਰੱਖਿਆ ਦਿੱਤੀ ਹੋਈ ਹੈ। ਮੈਂ ਕਦੇ ਅੱਜ ਤੱਕ ਜ਼ਿਕਰ ਨਹੀਂ ਕੀਤਾ ਸੀ। ਲੇਕਿਨ ਤੁਸੀਂ ਇਸ ਗੱਲ ਦਾ ਜ਼ਿਕਰ ਕੀਤਾ ਕਿਉਂਕਿ ਮੇਰੀ ਵਾਈਫ ਨੂੰ ਆਪ ਸਕਿਉਰਿਟੀ ਥ੍ਰੇਟ ਸੀ। ਮੈਨੂੰ ਦੁੱਖ ਹੋਇਆ ਤੁਸੀਂ ਇਹ ਗੱਲ ਕੀਤੀ, ਇਸ ਕਰਕੇ ਮੈਨੂੰ ਇਹ ਚੁੱਭਿਆ। ਸਪੀਕਰ ਸਾਹਿਬ, ਚਲੋ, ਮੈਂ ਸੀ.ਏ.ਏ. ਤੇ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਸੀ.ਏ.ਏ. ਤੇ ਆ ਜਾਓ।

**ਸਰਦਾਰ ਰਣਦੀਪ ਸਿੰਘ:** ਸਾਡੇ ਦੇਸ਼ ਵਿੱਚ, ਮੈਂ ਜਿਵੇਂ ਜ਼ਿਕਰ ਕੀਤਾ ਹੈ ਕਿ ਅੱਜ ਜਿਹੜਾ ਸਭ ਤੋਂ ਵੱਧ ਖਤਰਾ ਹੈ, ਉਹ ਹਿੰਦੂਵਤਾਂ ਨੂੰ ਖਤਰਾ ਹੈ। ਸਪੀਕਰ ਸਾਹਿਬ, ਉਸ ਦਾ ਕਾਰਨ ਇਹ ਹੈ ਕਿ ਇੱਥੇ ਸ੍ਰੀ ਅਮਨ ਅਰੋੜਾ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ 4.23% ਤੇ 4.5% ਸਾਡੀ ਜੀ.ਡੀ.ਪੀ. ਗ੍ਰੋਥ ਰੇਟ ਰਹਿ ਗਈ ਹੈ।

**ਸ੍ਰੀ ਅਮਨ ਅਰੋੜਾ (ਬੈਠੇ-ਬੈਠੇ):** ਸਰ,that is inflated.

**ਸਰਦਾਰ ਰਣਦੀਪ ਸਿੰਘ:** ਚਲੋ, ਤੁਸੀਂ ਇਨਫਲੇਟਿਡ ਕਹਿੰਦੇ ਹੋ। ਜਿਸ ਦਿਨ ਦੀ ਕਾਂਗਰਸ ਦੀ ਸਰਕਾਰ ਆਈ ਅੱਜ ਤੱਕ ਸਾਡੀ ਜੀ.ਡੀ.ਪੀ. 6% ਤੋਂ ਨੀਚੇ ਨਹੀਂ ਆਈ ਹੈ। ਐਫ.ਐਮ. ਸਾਹਿਬ ਇੱਥੇ ਬੈਠੇ ਹਨ।

ਜਿਹੜਾ ਮੈਂ ਜ਼ਿਕਰ ਕੀਤਾ ਹੈ ਕਿ ਹਿੰਦੂ ਸਾਡੇ ਸਾਥੀ ਸਾਰੇ ਜਿਹੜੇ ਖਤਰੇ ਵਿੱਚ ਹਨ ਜਿਨ੍ਹਾਂ ਦਾ ਮੈਂ ਜ਼ਿਕਰ ਕਰ ਰਿਹਾ ਹਾਂ ਉਹ ਸੜਕਾਂ ਤੇ ਆ ਕੇ ਢਿੰਡੋਰਾ ਪਿੱਟਣਗੇ ਕਿ ਹਿੰਦੂ ਰਾਸ਼ਟਰ ਬਣ ਗਿਆ, ਨੌਕਰੀਆਂ ਦੇ ਸਾਧਨ ਨਹੀਂ ਹੋਣਗੇ, ਦੇਸ਼ ਦਾ ਉਜਾੜਾ ਹੋਵੇਗਾ। ਜਿਹੜੀ ਆਪਣੇ ਦੇਸ਼ ਦੇ ਪ੍ਰਤੀ ਨੀਂਹ ਰੱਖੀ ਗਈ ਹੈ, ਜਿਹੜੀਆਂ ਅਜ਼ਾਦੀ ਘੁਲਾਟੀਆਂ ਨੇ ਕੁਰਬਾਨੀਆਂ, ਸ਼ਹਾਦਤਾਂ ਦਿੱਤੀਆਂ, ਅੱਜ ਉਸ ਨੂੰ ਅਸੀਂ ਨਜ਼ਰਅੰਦਾਜ਼ ਕਰਕੇ ਅਮੈਂਡਮੈਂਟ ਐਕਟ ਲਿਆ ਰਹੇ ਹਾਂ ਜਿਸ ਦੇ ਅਧੀਨ ਅਸੀਂ ਮੁਸਲਮਾਨ ਬਰਾਦਰੀ ਵਿੱਚ sense of insecurity ਪੈਦਾ ਕਰ ਰਹੇ ਹਾਂ ਔਰ ਉਮੀਦ ਇਹ ਕਰਦੇ ਹਾਂ ਕਿ ਦੇਸ਼ ਤਰੱਕੀ ਦੀਆਂ ਲੀਹਾਂ ਤੇ ਚਲੇਗਾ। ਸਪੀਕਰ ਸਾਹਿਬ, ਐਸੇ ਹਾਲਾਤ ਅੱਜ ਪੈਦਾ ਹੋਏ ਹਨ। ਸਾਡੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜੱਥੇਦਾਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਮਨਿਓਰਿਟੀਜ਼ ਨੂੰ ਖਤਰਾ ਹੈ, ਮੈਂ ਬਿਲਕੁਲ ਸਹਿਮਤ ਹਾਂ, ਲੇਕਿਨ ਅੱਜ ਪਹਿਲਾਂ ਆਪਾਂ ਇਨਸਾਨ ਹਾਂ, ਬਾਅਦ ਵਿੱਚ ਆਪਾਂ ਕਿਸੇ ਪਾਰਟੀ ਨਾਲ ਜੁੜੇ ਹਾਂ। ਮਨੁੱਖਤਾ ਇਹ ਇਜਾਜ਼ਤ ਨਹੀਂ ਦਿੰਦੀ ਹੈ ਕਿ ਸਾਡੇ ਐਸੇ ਦੇਸ਼ ਦਾ ਬਟਵਾਰਾ ਹੋਵੇ, ਜਿਹੜੇ ਲੋਕ ਦੇਸ਼ ਦਾ ਬੰਟਵਾਰਾ ਕਰ ਦੇਣਗੇ ਇਹੀ ਲੋਕ ਸੀ, ਨੌਜਵਾਨ ਸਾਥੀ ਸੀ, ਜਿਨ੍ਹਾਂ ਨੇ ਦੇਸ਼ ਦੀ ਇਸ ਪਿਛਲੀ ਸਰਕਾਰ ਵਿੱਚ ਯੋਗਦਾਨ ਪਾ ਕੇ ਸਰਕਾਰ ਦੀ ਨੁਮਾਇੰਦਗੀ ਬਣਾਈ ਸੀ। ਇਹ ਨੌਜਵਾਨ ਸੜਕਾਂ ਤੇ ਉਤਰਿਆ ਹੈ, ਸਪੀਕਰ ਸਾਹਿਬ, ਉਹ ਸਮਾਂ ਜ਼ਿਆਦਾ ਦੂਰ ਨਹੀਂ ਹੈ।ਜਦ ਕਿ ਇਹ ਦੇਸ਼ ਦੇ ਨੌਜਵਾਨ ਸਾਥੀ ਜਿਹੜੇ 40 ਫੀਸਦੀ ਤੋਂ ਵੱਧ ਅਬਾਦੀ ਦੇ ਹਨ, ਇਹ ਮੋਦੀ ਸਾਹਿਬ ਨੂੰ ਅਹਿਸਾਸ ਕਰਵਾ ਦੇਣਗੇ।ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ।

**ਮਾਨਯੋਗ ਸਪੀਕਰ:** ਧੰਨਵਾਦ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਬਕਾਇਦਾ ਜਿਹੜਾ ਪੰਜਾਬ ਸਰਕਾਰ ਦੇ ਅਧੀਨ ਸੀ.ਐਮ. ਸਾਹਿਬ ਵੱਲੋਂ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਤੁਸੀਂ ਮੈਨੂੰ ਉਸ ਦੀ ਪ੍ਰੋੜ੍ਹਤਾ ਕਰਨ ਲਈ ਔਰ ਜਿਹੜਾ ਕੇਂਦਰ ਦੀ ਸਰਕਾਰ ਦਾ ਬਿਲ ਹੈ, ਉਸ ਦਾ ਵਿਰੋਧ ਕਰਨ ਲਈ ਬੋਲਣ ਦਾ ਮੌਕਾ ਦਿੱਤਾ। ਤੁਹਾਡਾ ਬਹੁਤ-ਬਹੁਤ ਧੰਨਵਾਦ।

**Mr. Speaker:** Thank You, thank you. ਹਾਂ ਜੀ, ਸ਼੍ਰੀਮਤੀ ਰਜ਼ੀਆ ਸੁਲਤਾਨਾ ਜੀ।

**ਟਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** ਸ਼ੁਕਰੀਆ, ਸਪੀਕਰ ਸਾਹਿਬ। ਸਪੀਕਰ ਸਾਹਿਬ, ਜਿਸ ਮਸਲੇ ਤੇ ਮੈਂ ਬੋਲਣ ਲਈ ਖੜ੍ਹੀ ਹੋਈ ਹਾਂ, ਉਹ ਨਾ ਸਿਰਫ ਮੇਰੇ ਲਈ ਅਹਿਮ ਹੈ ਬਲਕਿ ਪੂਰੇ ਦੇਸ਼ ਲਈ ਬਹੁਤ ਵੱਡੀ ਅਹਿਮੀਅਤ ਦਾ ਹਾਮਿਲ ਹੈ। ਹੁਣ ਇਸ ਦੇਸ਼ ਨੇ ਫੈਸਲਾ ਕਰਨਾ ਹੈ ਕਿ ਸਾਨੂੰ ਕਿਸ ਦਿਸ਼ਾ ਵੱਲ ਜਾਣਾ ਹੈ। ਦੇਸ਼ ਦਸਤੂਰ, ਕਾਨੂੰਨ ਅਤੇ ਆਇਨ ਦੇ ਹਿਸਾਬ ਨਾਲ ਚੱਲਦਾ ਹੈ ਨਾ ਕਿ ਕਿਸੇ ਦੀ ਸੁੰਨਤ ਤੇ ਫੈਂਸਿਜ਼ ਦੇ ਨਾਲ। ਸਾਡੇ ਮੁਲਕ ਦੀ ਆਇਨਸਾਜ਼ੀ ਕਰਨ ਵਾਲੇ ਨੇ ਕਦੇ ਗੁਮਾਨ ਵੀ ਨਹੀਂ ਕੀਤਾ

ਹੋਣਾ ਕਿ ਇੱਕ ਦਿਨ ਇਸ ਦਸਤੂਰ ਦੀਆਂ ਧੱਜੀਆਂ ਉਡਾਈਆਂ ਜਾਣਗੀਆਂ, ਜਿਸ ਤਰ੍ਹਾਂ ਅੱਜ ਹੋ ਰਿਹਾ ਹੈ। ਮਹਿਜ਼ ਮਜ਼ਹਬ ਦੇ ਨਾਂ ਤੇ ਸਿਆਸੀ ਫਾਇਦੇ ਦੇ ਲਈ ਲੋਕਾਂ ਨੂੰ ਵੰਡਣਾ, ਇੱਕ ਬਹੁਤ ਛੋਟੀ ਅਤੇ ਘਟੀਆ ਸੋਚ ਦਾ ਨਤੀਜਾ ਹੈ। ਮੇਰਾ ਇਸ਼ਾਰਾ ਨਾਗਰਿਕਤਾ ਕਾਨੂੰਨ ਵੱਲ ਹੈ, ਜੋ ਕਿ ਹਾਲ ਹੀ ਵਿੱਚ ਸੰਸਦ ਵੱਲੋਂ ਪਾਸ ਕੀਤਾ ਗਿਆ ਹੈ। ਇਸ ਵਿੱਚ ਕੋਏ ਦੋ-ਰਾਇ ਨਹੀਂ ਕਿ ਇਹ ਇੱਕ ਫਾਸੀਵਾਦੀ ਸੋਚ ਤੇ ਆਧਾਰਿਤ ਉਸ ਰਾਜਨੀਤਕ ਪਾਰਟੀ ਵੱਲੋਂ ਪੇਸ਼ ਕੀਤਾ ਗਿਆ ਜੋ ਇਸ ਵੇਲੇ ਹਿੰਦੁਸਤਾਨ ਦੀ ਹਕੂਮਤ ਤੇ ਕਾਬਜ਼ ਹੈ। ਪਿਛਲੇ ਸਾਲ ਜਦੋਂ ਮੌਜੂਦਾ ਹਕੂਮਤ ਨੇ ਪਾਰਲੀਮੈਂਟ ਦੇ ਸੈਂਟਰ ਹਾਲ ਵਿੱਚ ਅਹੁਦੇ ਦੀ ਸਹੁੰ ਚੁੱਕੀ ਤਾਂ ਵਜ਼ੀਰ-ਏ-ਆਜ਼ਮ ਸ੍ਰੀ ਨਰਿੰਦਰ ਮੋਦੀ ਨੇ ਉੱਥੇ ਸੰਵਿਧਾਨ ਦੀ ਕਿਤਾਬ ਨੂੰ ਬੜੇ ਹੀ ਡਰਾਮਈ ਅੰਦਾਜ਼ ਨਾਲ ਸਿਜਦਾ ਕੀਤਾ ਪਰ ਉਸ ਦਿਨ ਤੋਂ ਬਾਅਦ ਹੀ ਮੌਜੂਦਾ ਹਕੂਮਤ ਦਾ ਅਸਲ ਚਿਹਰਾ ਲੋਕਾਂ ਦੇ ਸਾਹਮਣੇ ਬੇਨਕਾਬ ਹੋਣ ਲੱਗ ਪਿਆ ਸੀ ਅਤੇ ਮੋਦੀ ਸਰਕਾਰ ਹਿੰਦੁਸਤਾਨ ਦੀ ਆਈਨ ਦੀ ਰੂਹ ਨੂੰ ਤਹਿਸ-ਨਹਿਸ ਕਰਨ ਵਿੱਚ ਕੋਈ ਕਸਰ ਨਹੀਂ ਛੱਡ ਰਹੀ। ਮੁਲਕ ਦੇ ਸੰਵਿਧਾਨ ਨੇ, ਮੁਲਕ ਦੇ ਸੰਵਿਧਾਨ ਦੇ ਨਿਰਮਾਤਾਵਾਂ ਨੇ ਇਹ ਯਕੀਨੀ ਬਣਾਇਆ ਸੀ ਕਿ ਨਵਾਂ ਅਜ਼ਾਦ ਹੋਇਆ ਮੁਲਕ ਹਿੰਦੁਸਤਾਨ ਇੱਕ ਮਿਸਾਲੀ ਸੈਕੂਲਰ ਤੇ ਜਮਹੂਰੀ ਮੁਲਕ ਬਣ ਕੇ ਉੱਭਰੇਗਾ। ਖੁਦ ਹਿੰਦੁਸਾਤਨ ਦੇ ਪਹਿਲੇ ਵਜ਼ੀਰ-ਏ-ਆਜ਼ਮ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਆਪਣੇ 16 ਸਾਲ ਦੇ ਲੰਮੇ ਕਾਰਜਕਾਲ ਦੌਰਾਨ ਸੰਵਿਧਾਨਾਂ ਦੀਆਂ ਇਨ੍ਹਾਂ ਕਦਰਾਂ-ਕੀਮਤਾਂ ਤੇ ਡੱਟ ਕੇ ਪਹਿਰਾ ਦਿੱਤਾ। ਅੱਜ ਮੈਨੂੰ ਇਹ ਕਹਿਣ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਮੁਲਕ ਦੀ ਜਮਹੂਰੀਅਤ ਬੀ.ਜੇ.ਪੀ. ਵਰਗੀ ਫਾਸੀਵਾਦ ਤਾਕਤਾਂ ਵੱਲੋਂ ਇੰਨੇ ਜ਼ੋਰਦਾਰ ਹਮਲੇ ਹੋਣ ਦੇ ਬਾਵਜੂਦ ਅੱਜ ਵੀ ਬਚੀ ਹੋਈ ਹੈ। ਸੱਚ ਤਾਂ ਇਹ ਹੈ ਕਿ ਇਸ ਜਮਹੂਰੀ ਸੈਕੂਲਰ ਵਿਚਾਰਧਾਰਾ ਅਤੇ ਹਿੰਦੁਸਤਾਨ ਦੇ ਸੰਵਿਧਾਨ ਨੂੰ ਆਰ.ਐਸ.ਐਸ. ਅਤੇ ਉਸ ਦੇ ਰਾਜਨੀਤਕ ਚਿਹਰੇ ਬੀ.ਜੇ.ਪੀ. ਨੇ ਕਦੇ ਵੀ ਦਿਲੋਂ ਸਵੀਕਾਰ ਨਹੀਂ ਕੀਤਾ ਅਤੇ ਇਤਿਹਾਸ ਗਵਾਹ ਹੈ ਕਿ ਉਨ੍ਹਾਂ ਫਿਰਕੂ ਤਾਕਤਾਂ ਨੇ ਜਦੋਂ ਵੀ ਮੌਕਾ ਮਿਲਿਆ ਭਾਰਤੀ ਸੰਵਿਧਾਨ ਦੀ ਪਵਿੱਤਰ ਭਾਵਨਾ ਨੂੰ ਕਮਜ਼ੋਰ ਕਰਨ ਜਾਂ ਤੋੜਨ ਵਿੱਚ ਕੋਈ ਕਸਰ ਨਹੀਂ ਛੱਡੀ। ਭਾਰਤ ਵਿੱਚ ਵਸਦੀਆਂ ਘੱਟ-ਗਿਣਤੀਆਂ ਚਾਹੇ ਉਹ ਮੁਸਲਮਾਨ ਹੋਣ, ਈਸਾਈ, ਸਿੱਖ ਜਾਂ ਭਿੰਨ-ਭਿੰਨ ਕਬੀਲਿਆਂ ਦੇ ਲੋਕ, ਉਹ ਹਮੇਸ਼ਾ ਹੀ ਆਰ.ਐਸ.ਐਸ., ਬੀ.ਜੇ.ਪੀ. ਦੇ ਇਸ ਖਤਰਨਾਕ ਏਜੰਡੇ ਦੇ ਨਿਸ਼ਾਨੇ ਤੇ ਰਹੇ ਹਨ। ਮੌਜੂਦਾ ਨਾਗਰਿਕਤਾ ਕਾਨੂੰਨ ਵੀ ਇਸ ਸਿਆਸੀ ਜਮਾਤ ਦੇ ਉਸੇ ਨਫਰਤੀ ਏਜੰਡੇ ਦਾ ਨਤੀਜਾ ਹੈ, ਜੋ ਹਮੇਸ਼ਾ ਭਾਰਤ ਨੂੰ ਇੱਕ ਹਿੰਦੂ ਰਾਸ਼ਟਰ ਬਣਾਉਣ ਦੀ ਗੱਲ ਕਰਦਾ ਰਿਹਾ ਹੈ। ਭਾਵੇਂ ਮੁਲਕ ਦੇ ਵਜ਼ੀਰ-ਏ-ਆਜ਼ਮ ਵੱਲੋਂ ਵਾਰ-ਵਾਰ ਇਹ ਬਿਆਨ ਦਿੱਤਾ ਜਾ ਰਿਹਾ ਹੈ ਕਿ ਇਸ ਐਕਟ ਨਾਲ ਕਿਸੇ ਦੀ ਨਾਗਰਿਕਤਾ ਖੋਹੀ ਨਹੀਂ ਜਾਵੇਗੀ ਪਰ ਸੱਚਾਈ ਤਾਂ ਇਹ ਹੈ ਕਿ ਭਾਰਤ ਵਿੱਚ ਰਹਿਣ ਵਾਲੇ ਹਰ ਵਿਅਕਤੀ ਨੂੰ ਹੁਣ ਨਵੇਂ ਸਿਰਿਓਂ ਆਪਣੀ ਨਾਗਿਰਕਤਾ ਦੇ ਸਬੂਤ ਦੇਣੇ ਪੈਣਗੇ। ਭਾਰਤ ਵਿੱਚ ਕਰੋੜਾ ਗਰੀਬ ਹਿੰਦੂ, ਮੁਸਲਮਾਨਾਂ, ਈਸਾਈ, ਸਿੱਖਾਂ ਤੇ ਹੋਰ ਘੱਟ-ਗਿਣਤੀਆਂ ਦੇ ਲੋਕ ਵਸਦੇ ਹਨ। ਜਿਨ੍ਹਾਂ ਗਰੀਬ ਲੋਕਾਂ ਕੋਲ ਆਪਣਾ ਘਰ ਵੀ ਨਹੀਂ ਅਤੇ ਨਾ ਇਨ੍ਹਾਂ ਕੋਲ ਉਸ ਤਰ੍ਹਾਂ ਦੇ ਦਸਤਾਵੇਜ਼ ਹੋਣਗੇ ਜੋ ਉਹ ਸਰਕਾਰੀ ਅਧਿਕਾਰੀਆਂ ਨੂੰ ਵਿਖਾ ਕੇ

ਆਪਣੀ ਨਾਗਰਿਕਤਾ ਦਾ ਸਬੂਤ ਦੇ ਸਕਣ। ਪਿਛਲੇ ਸਾਲ ਅਸਾਮ ਵਿੱਚ ਲੱਖਾਂ ਲੋਕਾਂ ਨਾਲ ਇਸੇ ਹੀ ਕਾਨੂੰਨ ਵਰਗੇ ਹੁਕਮਾਂ ਸਦਕਾ ਕੀ ਵਾਪਰਿਆ? ਉਸ ਤੋਂ ਸਾਰਾ ਦੇਸ਼ ਚੰਗੀ ਤਰ੍ਹਾਂ ਵਾਕਿਫ ਹੈ। ਹਜ਼ਾਰਾ ਲੋਕਾਂ ਨੂੰ ਡੀਟੈਂਸ਼ਨ ਸੈਂਟਰ ਵਿੱਚ ਸੁੱਟਿਆ ਗਿਆ, ਜਿਨਾਂ ਕੋਲ ਆਪਣੀ ਨਾਗਰਿਕਤਾ ਸਾਬਤ ਕਰਨ ਦੇ ਲੋੜੀਂਦੇ ਦਸਤਾਵੇਜ਼ ਨਹੀਂ ਸਨ। ਇੱਥੋਂ ਤੱਕ ਹਿੰਦੁਸਤਾਨੀ ਫੌਜ ਦੇ ਇੱਕ ਸਾਬਕਾ ਮੁਸਲਮਾਨ ਅਧਿਕਾਰੀ, ਜਿਸ ਦਾ ਨੌਕਰੀ ਦਾ ਪੂਰਾ ਰਿਕਾਰਡ ਮੌਜੂਦ ਸੀ, ਨੂੰ ਵੀ ਡੀਟੈਂਸ਼ਨ ਸੈਂਟਰ ਵਿੱਚ ਕੈਦ ਰਹਿਣਾ ਪਿਆ ਅਤੇ ਆਖਿਰ ਫੌਜੀ ਅਧਿਕਾਰੀਆਂ ਦੇ ਦਖਲ ਦੇਣ ਤੋਂ ਬਾਅਦ ਹੀ ਉਹ ਰਿਹਾਅ ਹੋ ਸਕਿਆ। ਮੁਲਕ ਦੇ ਵਜ਼ੀਰ-ਏ-ਆਜ਼ਮ ਅਤੇ ਵਜ਼ੀਰ-ਏ-ਦਾਖਿਲਾ ਦੀ ਤਮਾਮ ਬਿਆਨਬਾਜ਼ੀ ਦੇ ਬਾਵਜੂਦ ਅੱਜ ਮੁਲਕ ਦੇ ਲੋਕਾਂ ਖਾਸ ਤੌਰ ਤੇ ਘੱਟ-ਗਿਣਤੀਆਂ ਨੂੰ ਅਜਿਹਾ ਖਤਰਾ ਸਾਫ ਨਜ਼ਰ ਆ ਰਿਹਾ ਹੈ ਕਿ ਇਸ ਐਕਟ ਦੇ ਲਾਗੂ ਹੋ ਜਾਣ ਦੇ ਬਾਅਦ ਉਨ੍ਹਾਂ ਨੂੰ ਵੀ ਅਜਿਹੀਆਂ ਬੇਸ਼ੁਮਾਰ ਤਕਲੀਫਾਂ ਦਾ ਸਾਹਮਣਾ ਕਰਨਾ ਪਵੇਗਾ। ਇਸੇ ਕਰਕੇ ਹੀ ਮੁਲਕ ਭਰ ਵਿੱਚ ਅੱਜ ਥਾਂ-ਥਾਂ ਤੇ ਹੀ ਘੱਟ-ਗਿਣਤੀਆਂ ਅਤੇ ਇੱਥੋਂ ਤੱਕ ਕਿ ਬਹੁਗਿਣਤੀ ਫਿਰਕੇ ਨਾਲ ਸਬੰਧਿਤ ਸੈਕੂਲਰ ਵਿਚਾਰਧਾਰਾ ਵਾਲੇ ਲੋਕ ਵੀ ਪੁਰਜ਼ੋਰ ਇਲਤਜ਼ਾਜ਼ ਕਰ ਰਹੇ ਹਨ। ਹਿੰਦੁਸਤਾਨ ਦੇ ਪੜ੍ਹੇ-ਲਿਖੇ ਨੌਜਵਾਨ ਚਾਹੇ ਉਹ, ਜੇ.ਨੇ.ਯੂ. ਤੋਂ ਹੋਣ, ਜਾਮੀਆ ਮਿਲੀਆ ਇਸਲਾਮੀਆ ਤੋਂ ਹੋਣ ਜਾਂ ਇਲਾਹਾਬਾਦ ਯੂਨੀਵਰਸਿਟੀ ਤੋਂ ਹੋਣ ਜਾਂ ਦੇਸ਼ ਦੀਆਂ ਕਈ ਹੋਰ ਯੂਨੀਵਰਸਿਟੀਆਂ ਤੋਂ ਹੋਣ, ਉਹ ਸਾਰੇ ਇਸ ਐਕਟ ਦੇ ਖਿਲਾਫ ਲਗਾਤਾਰ ਪੁਰਜ਼ੋਰ ਇਲਤਜ਼ਾਜ਼ ਕਰ ਰਹੇ ਹਨ। ਸਾਰੇ ਦੇਸ਼ ਦਾ ਨਿਵਾਸੀ ਅਤੇ ਸਿਆਸੀ ਮਾਹੌਲ ਜ਼ਹਿਰੀਲਾ ਹੋ ਰਿਹਾ ਹੈ ਪਰ ਦਿੱਲੀ ਬੈਠੇ ਇਸ ਖਾਸ ਸੋਚ ਵਾਲੀ ਪਾਰਟੀ ਦੇ ਹੁਕਮਰਾਨਾਂ ਤੇ ਕੋਈ ਅਸਰ ਨਹੀਂ ਪੈ ਰਿਹਾ। ਇਸ ਵਿੱਚ ਕੋਈ ਦੋ-ਰਾਵਾਂ ਨਹੀਂ ਕਿ ਇਹ ਸਿਟੀਜ਼ਨਸ਼ਿਪ ਅਮੈਂਡਮੈਂਟ ਐਕਟ, ਹਿੰਦੁਸਤਾਨ ਦੇ ਆਇਨ, ਇਸ ਦੀ ਰੂਹ ਅਤੇ ਇਸ ਦੀ ਭਾਈਚਾਰਕ ਸਾਂਝ ਤੇ ਆਧਾਰਿਤ ਸਮਾਜ ਤੇ ਸਿੱਧਾ ਹਮਲਾ ਹੈ ਪਰ ਖੁਸ਼ੀ ਦੀ ਗੱਲ ਕਿ ਅਜਿਹੇ ਹਾਲਾਤਾਂ ਦੇ ਬਾਵਜੂਦ ਸਮਾਜ ਦੇ ਸਭ ਤਬਕਿਆਂ ਤੇ ਫਿਰਕਿਆਂ ਦੇ ਲੋਕ ਰਲ ਕੇ ਜਗ੍ਹਾ-ਜਗ੍ਹਾ ਤੇ ਲਗਾਤਾਰ ਇਸ ਐਕਟ ਦਾ ਪੁਰਜ਼ੋਰ ਵਿਰੋਧ ਕਰ ਰਹੇ ਹਨ। ਸਾਡੇ ਮੁਲਕ ਵਿੱਚ ਜਮਹੂਰੀਅਤ ਦੀ ਜੋ ਪੁਖਤਾ ਬੁਨਿਆਦ ਰੱਖੀ ਗਈ ਸੀ, ਉਸ ਦਾ ਹਰਗਿਜ਼ ਇਹ ਮਤਲਬ ਨਹੀਂ ਸੀ ਕਿ ਕੇਵਲ ਬਹੁਗਿਣਤੀਆਂ ਧਿਰ ਦੀ ਹੀ ਸੁਣੀ ਜਾਵੇਗੀ ਅਤੇ ਘੱਟ-ਗਿਣਤੀ ਦੀ ਰਾਇ ਨੂੰ ਇਸ ਤਰ੍ਹਾਂ ਦਰਕਿਨਾਰ ਕੀਤਾ ਜਾਵੇਗਾ ਜਾਂ ਬੇਰਹਿਮੀ ਨਾਲ ਕੁਚਲ ਦਿੱਤਾ ਜਾਵੇਗਾ। ਕਿਸੇ ਵੀ ਚੰਗੀ ਜਮਹੂਰੀਅਤ ਵਿੱਚ ਬਹੁਗਿਣਤੀ ਅਤੇ ਘੱਟ-ਗਿਣਤੀ ਦੀ ਰਾਇ ਵਿੱਚ ਸਹਿਮਤੀ ਬਣਾਈ ਜਾਂਦੀ ਹੈ ਅਤੇ ਇਸੇ ਤਰ੍ਹਾਂ ਸਾਰੇ ਲੋਕਾਂ ਨੂੰ ਨਾਲ ਲੈ ਕੇ ਮਿਲ ਕੇ ਚਲਿਆ ਜਾਂਦਾ ਹੈ ਪਰ ਬਦਕਿਸਮਤੀ ਹੈ ਕਿ ਹਿੰਦੁਸਤਾਨ ਦੀ ਮੌਜੂਦਾ ਕੇਂਦਰੀ ਹਕੂਮਤ ਨੂੰ ਅਜਿਹੀਆਂ ਸਿਆਣੀਆਂ ਗੱਲਾਂ ਨਾਲ ਕੋਈ ਸਰੋਕਾਰ ਨਹੀਂ ਅਤੇ ਉਹ ਪਾਰਲੀਮੈਂਟ ਵਿੱਚ ਆਪਣੀ ਬਹੁਗਿਣਤੀ ਦੇ ਤੁਕੱਬਰ ਵਿੱਚ ਅਤੇ ਨਾ ਘੱਟ ਗਿਣਤੀ ਦੀ ਰਾਇ ਬਲਕਿ ਹਿੰਦੁਸਤਾਨ ਦੇ ਸੰਵਿਧਾਨ ਅਤੇ ਉਸ ਦੀ ਭਾਵਨਾ ਨੂੰ ਕੁਚਲ ਕੇ ਰੱਖ ਦੇਣਾ ਚਾਹੁੰਦੇ ਹਨ। ਪਿਛਲੇ ਕਈ ਸਾਲਾਂ ਤੋਂ ਮੌਜੂਦਾ ਕੇਂਦਰੀ ਸਰਕਾਰ ਸੱਤਾ ਵਿੱਚ ਆਈ। ਇਸ ਦੇਸ਼ ਦੀਆਂ ਮਜ਼ਬੂਤ ਨੀਂਹਾਂ ਨੂੰ ਲਗਾਤਾਰ ਕਮਜ਼ੋਰ ਕਰਨ ਦੀ ਕੋਸ਼ਿਸ਼

ਕੀਤੀ ਜਾ ਰਹੀ ਹੈ। ਇਸ ਲਈ ਅੱਜ ਸਮੇਂ ਦੀ ਲੋੜ ਹੈ ਕਿ ਅੱਜ ਅਸੀਂ ਸਾਰੇ ਹਾਲਾਤਾਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਇਸ ਸਦਨ ਵਿੱਚ ਅਤੇ ਇਸ ਤੋਂ ਬਾਹਰ ਵੀ ਇਸ ਕਾਲੇ ਕਾਨੂੰਨ ਦਾ ਪੁਰਜ਼ੋਰ ਵਿਰੋਧ ਕਰੀਏ। ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦੀ ਤਹਿ ਦਿਲ ਤੋਂ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਅੱਜ ਜੋ ਇੱਕ ਕਦਮ ਉਠਾਇਆ ਹੈ, ਉਹ ਇੱਕ ਸਰਾਹੁਣਾਯੋਗ ਕਦਮ ਹੈ। ਸੀ.ਐਮ.ਸਾਹਿਬ ਸਰਾਹੁਣਾ ਦੇ ਕਾਬਲ ਹਨ। ਮੈਂ ਇੱਥੇ ਅੱਜ ਸਪੀਚ ਥੋੜ੍ਹੀ ਜਿਹੀ ਪੜ੍ਹ ਕੇ ਦੇ ਰਹੀ ਸੀ ਕਿਉਂਕਿ ਮੈਂ ਚਾਹੁੰਦੀ ਸੀ ਕਿ ਮੈਂ ਆਪਣੇ ਅਲਫਾਜ਼, ਆਪਣੀ ਗੱਲ ਨੂੰ ਬੜੇ ਅੱਛੇ ਤਰੀਕੇ ਨਾਲ ਤੁਹਾਡੇ ਸਾਹਮਣੇ ਪੇਸ਼ ਕਰ ਸਕਾਂ। ਜੇ ਮੈਂ ਇੱਧਰ ਉੱਧਰ ਦੀ ਗੱਲ ਕਰਦੀ ਤਾਂ ਫਿਰ ਕਿਤੇ ਕਿਸੇ ਦੇ ਦਿਲ ਨੂੰ ਚੋਟ ਵੀ ਲੱਗ ਸਕਦੀ ਸੀ। ਜਿਵੇਂ ਮੇਰੇ ਵੀਰ ਸਾਹਮਣੇ ਬੈਠੇ ਹਨ ਪਰ ਮੈਂ ਫਿਰ ਵੀ ਆਪਣੇ ਵੀਰਾਂ ਨੂੰ ਇਹ ਕਹਿਣਾ ਚਾਹਾਂਗਾ ਕਿ ਤੁਸੀਂ ਵੀ ਸਾਥ ਦੇਵੋ ਤਾਂ ਕਿ ਆਪਾਂ ਸਾਰੇ ਮਿਲ ਕੇ, ਇਕੱਠੇ ਹੋ ਕੇ, ਇੱਕ ਆਵਾਜ਼ ਬਣ ਕੇ ਉੱਭਰੀਏ ਅਤੇ ਆਪਣੇ ਮੁਲਕ ਦੇ ਵਿੱਚ ਨਾਮ ਬਣਾਈਏ ਤਾਂ ਕਿ ਅਸੀਂ ਇਹ ਦੱਸ ਸਕੀਏ ਕਿ ਅਸੀਂ ਸਾਰੇ ਇੱਕ ਹਾਂ। ਸਪੀਕਰ ਸਾਹਿਬ, ਮੈਂ ਆਪਣੀ ਗੱਲ ਰਾਹਤ ਇੰਦੌਰੀ ਦੀਆਂ ਇਨ੍ਹਾਂ ਲਾਈਨਾਂ ਦੇ ਨਾਲ ਖਤਮ ਕਰਨਾ ਚਾਹਾਂਗੀ:

***जो आज साहिबे मसनद है कल नहीं होंगे***
***किराएदार हैं जाती मकान थोड़ी है***
***सभी का खून है शामिल यहाँ की मिट्टी में***
***किसी के बाप का हिन्दोस्तान थोड़ी है***
***लगेगी आग तो आयेंगे घर कई ज़द में***
***यहाँ पर सिर्फ हमारा मकान थोड़ी है***

(**ਇੱਕ ਅਵਾਜ਼:** ਕਿਆ ਬਾਤ ਹੈ)

ਮੇਰੇ ਅਕਾਲੀ ਦਲ ਵੀਰੋ (ਪੜ੍ਹਦੇ ਹੋਏ, ਮੁਸਕਰਾਉਂਦੇ ਹੋਏ)

***मैं जानता हूं कि दुश्मण वी कम नहीं लेकिन***
***हमारी तरह हथेली पे जान थोड़ी है।***

(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜੈ ਹਿੰਦ।

## EXTENSION OF TIME OF THE HOUSE

**Mr. Speaker:** Thank You, thank you. ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੀ list of business ਵਿੱਚ (ਵਿਘਨ)(ਸ਼ੋਰ) No, no time, ਹੁਣ ਸਭ ਦਾ ਹੋ ਗਿਆ। ਹੁਣ ਸਿਰਫ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੋਲਣਾ ਹੈ।ਬਾਕੀ ਸਭ ਦਾ ਹੋ ਗਿਆ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੀ list of business ਵਿੱਚ ਦਰਜ ਕੰਮ-ਕਾਰ ਖਤਮ ਹੋਣ ਤੱਕ ਸਦਨ ਦੀ ਬੈਠਕ ਦਾ ਸਮਾਂ ਵਧਾ ਲਿਆ ਜਾਵੇ?

(**ਅਵਾਜ਼ਾਂ:** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਸਦਨ ਦਾ ਸਮਾਂ list of business ਵਿੱਚ ਦਰਜ ਕੰਮ-ਕਾਰ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ। ਹਾਂ ਜੀ, ਚੀਮਾ ਜੀ, ਚੀਮਾ ਜੀ।

---

**OFFICIAL RESOLUTION REG. URGING THE CENTRE GOVT. TO REPEAL THE CAA TO AVOID ANY DISCRIMINATION ON THE BASIS OF RELIGION IN GRANTING CITIZENSHIP IN INDIA AND TO AMEND THE FORMS/DOCUMENTATION ASSOCIATED WITH THE NPR AND ONLY THEREAFTER UNDERTAKE WORK OF ENUMERATION UNDER NPR**

**ਸਰਦਾਰ ਹਰਪਾਲ ਸਿੰਘ ਚੀਮਾ (ਦ੍ਰਿੜਬਾ, ਐਸ.ਸੀ.):** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਜਿਹੜੀ ਅੱਜ ਦੀ ਬਹਿਸ ਹੈ, ਉਹ ਸੀ.ਏ.ਏ. ਤੇ ਹੋ ਰਹੀ ਹੈ। ਇਹ ਬਹੁਤ ਹੀ ਅਹਿਮ ਵਿਸ਼ਾ ਹੈ ਕਿਉਂਕਿ ਦੇਸ਼ ਦੇ ਵਿੱਚ ਜਦੋਂ ਬੀ.ਜੇ.ਪੀ. ਨੇ ਆਪਣਾ ਚੋਣ ਮੈਨੀਫੈਸਟੋ ਜਾਰੀ ਕੀਤਾ ਸੀ ਤਾਂ ਉਸ ਸਮੇਂ ਇਸ ਤਰ੍ਹਾਂ ਦਾ ਕੋਈ ਵੀ ਏਜੰਡਾ ਨਹੀਂ ਰੱਖਿਆ ਗਿਆ ਸੀ ਕਿ ਦੇਸ਼ ਦੇ ਵਿੱਚ ਸੀ.ਏ.ਏ. ਵਰਗੇ ਕਾਨੂੰਨ ਲੈ ਕੇ ਆਏ ਜਾਣਗੇ। ਦੇਸ਼ ਨੂੰ ਧਰਮ ਦੇ ਆਧਾਰ ਤੇ, ਦੇਸ਼ ਨੂੰ ਜਾਤ ਦੇ ਆਧਾਰ ਤੇ ਵੰਡਿਆ ਜਾਵੇਗਾ ਪਰ ਜਦੋਂ ਦੀ *** ਸਰਕਾਰ ਆਈ ਹੈ 2014 ਤੋਂ ਹੁਣ ਤੱਕ ਘੱਟ ਗਿਣਤੀਆਂ ਅਤੇ ਦਲਿਤਾਂ ਤੇ ਵੱਡੇ-ਵੱਡੇ ਹਮਲੇ ਹੋ ਰਹੇ ਹਨ।ਮੈਂ ਸਭ ਤੋਂ ਪਹਿਲਾਂ ਸਦਨ ਨੂੰ ਬੇਨਤੀ ਕਰਾਂਗਾ ਕਿ ਸਭ ਤੋਂ ਪਹਿਲਾਂ ਜਿਹੜਾ JNU ਤੇ ਹਮਲਾ ਹੋਇਆ ਹੈ, Jamia Millia Islamia University ਵਿੱਚ ਹਮਲਾ ਹੋਇਆ ਹੈ। ਹੋਰ ਵੀ ਜਿੱਥੇ ਜਿੱਥੇ ਸਾਡੇ ਸਟੂਡੈਂਟ ਪੜ੍ਹਦੇ ਹਨ ਜਿੱਥੇ ਵੀ ਹਮਲਾ ਹੋਇਆ ਹੈ ਉਸ ਨੂੰ condemn ਕਰਨ ਦੇ ਲਈ ਮਤਾ ਪਾਸ ਕਰਨਾ ਚਾਹੀਦਾ ਹੈ ਕਿਉਂਕਿ ਜਿਹੜੇ ਬੱਚੇ ਹਨ ਉਹ ਬਹੁਤ ਸਾਰੇ ਪੰਜਾਬ ਤੋਂ ਵੀ ਹਨ ਅਤੇ ਬਹੁਤ ਸਾਰੇ ਦਿੱਲੀ ਤੋਂ ਵੀ ਹਨ। ਦੇਸ਼ ਦੇ ਵੱਖ ਵੱਖ ਹਿੱਸਿਆਂ ਵਿੱਚ ਬੱਚੇ ਗਏ ਹਨ। ਬਹੁਤ ਹੀ brilliant students ਹਨ ਕਿਉਂਕਿ JNU ਨੂੰ ਮੰਨਿਆ ਜਾਂਦਾ ਹੈ ਕਿ ਇਹ ਸਾਡੀ ਉਹ ਯੂਨੀਵਰਸਿਟੀ ਹੈ, ਜਿਹੜੀ ਬਹੁਤ ਹੀ ਅੱਛੇ ਬੱਚੇ ਪੈਦਾ ਕਰਦੀ ਹੈ, ਉਹ ਬਹੁਤ ਅੱਛੇ ਸਕਾਲਰ ਪੈਦਾ ਕਰਦੀ ਹੈ। ਉੱਥੇ ਲਾਇਬ੍ਰੇਰੀ ਵਿੱਚ ਬੈਠੇ, ਪੜ੍ਹ ਰਹੇ ਨੌਜਵਾਨ ਮੁੰਡੇ ਕੁੜੀਆਂ ਜਿਹੜੇ ਆਪਣੀ ਸਟੱਡੀ ਕਰ ਰਹੇ ਸਨ ਉਨ੍ਹਾਂ ਤੇ ਚੁੱਪ ਚਾਪ ਹਮਲਾ ਕਰਨਾ ਇਹ ਆਰ.ਐਸ.ਐਸ. ਦੀ ਸੋਚ ਦਾ ਪ੍ਰਗਟਾਵਾ ਕਰਦੀ ਹੈ। ਬੀ.ਜੇ.ਪੀ. ਦੀ ਜਿਹੜੀ ਕਲਾਸ ਹੈ, A.B.V.P. ਜਿਹੜੀ ਸਟੂਡੈਂਟ ਵਿੰਗ ਹੈ,

*** Expunged as ordered by the Chair.

ਇਹ ਉਸ ਦਾ ਬਹੁਤ ਹੀ ਸੋਚਿਆ-ਸਮਝਿਆ ਹਮਲਾ ਸੀ। ਮੈਂ ਸਮਝਦਾ ਹਾਂ ਕਿ ਸਦਨ ਇਹ ਵੀ ਮਤਾ ਪਾਸ ਕਰੇ ਕਿ ਜਿਹੜਾ ਇਹ ਹਮਲਾ ਸੀ, ਇਹ ਬਹੁਤ ਹੀ ਘਿਨੌਣਾ ਸੀ, ਉਸ ਦੇ ਖਿਲਾਫ ਵੀ ਸਾਨੂੰ ਮਤਾ ਪਾਸ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ ***ਸਾਹਿਬ ਜਦੋਂ ਆਏ ਸਨ *** ਸਾਹਿਬ ਨੇ ਗੱਲ ਕੀਤੀ ਸੀ ਕਿ ਮੈਂ ਦੇਸ਼ ਵਿੱਚ ਅਨਇੰਪਲਾਇਮੈਂਟ ਖਤਮ ਕਰਾਂਗਾ। ਦੇਸ਼ ਵਿੱਚ ਬੇਰੁਜ਼ਗਾਰੀ ਖਤਮ ਕਰਾਂਗਾ। ਦੇਸ਼ ਵਿੱਚ ਦੋ ਕਰੋੜ ਨੌਕਰੀਆਂ ਹਰੇਕ ਸਾਲ ਆਇਆ ਕਰਨਗੀਆਂ। ਦੇਸ਼ ਵਿੱਚ 15 ਲੱਖ ਰੁਪਏ ਹਰੇਕ ਦੇ ਖਾਤੇ ਵਿੱਚ ਆਉਣਗੇ। ਕਾਲਾ ਧਨ ਵੀ ਬਾਹਰੋ ਆਵੇਗਾ, ਨਾ ਤਾਂ ਕਾਲਾ ਧਨ ਬਾਹਰੋਂ ਆਇਆ, ਨਾ 15 ਲੱਖ ਰੁਪਿਆ ਕਿਸੇ ਦੇ ਖਾਤੇ ਵਿੱਚ ਆਇਆ ਅਤੇ ਨਾ ਹੀ ਦੋ ਕਰੋੜ ਨੌਕਰੀਆਂ ਮਿਲੀਆਂ ਬਲਕਿ ਦੇਸ਼ ਨੂੰ ਤਾਂ ਧਰਮ ਦੇ ਆਧਾਰ ਤੇ ਵੰਡਿਆ ਜਾ ਰਿਹਾ ਹੈ। ਦੇਸ਼ ਨੂੰ ਜਾਤਾਂ ਦੇ ਆਧਾਰ ਤੇ ਵੰਡਿਆ ਜਾ ਰਿਹਾ ਹੈ।

**ਮਾਨਯੋਗ ਸਪੀਕਰ:** ***ਨਾਂ expunge ਕਰ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ:** ਦੇਸ਼ ਵਿੱਚ ਮਨੂ-ਸਿਮਰਤੀ ਲਾਗੂ ਕਰਨ ਦੀ ਸਾਜ਼ਿਸ਼ ਕੀਤੀ ਜਾ ਰਹੀ ਹੈ ਕਿਉਂਕਿ ਦੇਸ਼ ਵਿੱਚ ਜਿਹੜਾ ਆਰ.ਐਸ.ਐਸ. ਦਾ ਸੈਂਟਰ ਨਾਗਪੁਰ ਦੇ ਵਿੱਚ ਹੈ। ਨਾਗਪੁਰ ਵਿੱਚ ਸਭ ਨੂੰ ਪਤਾ ਹੈ ਕਿ ਲਗਾਤਾਰ 70 ਸਾਲ ਤੋਂ ਸਾਡਾ ਰਾਸ਼ਟਰੀ ਝੰਡਾ ਨਹੀਂ ਲਹਿਰਾਇਆ। ਉਥੇ ਲਗਾਤਾਰ ਰਾਸ਼ਟਰੀ ਝੰਡੇ ਦਾ ਵਿਰੋਧ ਹੁੰਦਾ ਰਿਹਾ ਹੈ। ਲਗਾਤਾਰ 26 ਜਨਵਰੀ, 15 ਅਗਸਤ ਦਾ ਵਿਰੋਧ ਹੁੰਦਾ ਰਿਹਾ ਹੈ। ਉਸ ਤੋਂ ਉਪਜੀ ਹੋਈ, ਉਸ ਸਮੇਂ ਦੀ ਵਿਚਾਰਧਾਰਾ ਸਾਡੇ ਦੇਸ਼ ਵਿੱਚ ਰਾਜ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ 1947 ਦੇ ਵਿੱਚ ਜਿਵੇਂ ਐਫ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ, ਨਾਭਾ ਜੀ ਨੇ ਵੀ ਜ਼ਿਕਰ ਕੀਤਾ ਹੈ ਕਿ 10 ਲੱਖ ਲੋਕਾਂ ਨੂੰ ਆਪਣੀ ਜਾਨ ਗੁਆਉਣੀ ਪਈ। ਉਸ ਤਰ੍ਹਾਂ ਦੇਸ਼ ਨੂੰ ਵੰਡਣ ਵਾਲਾ ਮਾਹੌਲ, ਦੇਸ਼ ਨੂੰ ਤੋੜਨ ਵਾਲਾ ਮਾਹੌਲ ਦੇਸ਼ ਵਿੱਚ ਪੈਦਾ ਕੀਤਾ ਜਾ ਰਿਹਾ ਹੈ, ਇਹ ਕਿਉਂ ਕੀਤਾ ਜਾ ਰਿਹਾ ਹੈ ਕਿਉਂਕਿ ਇਸ ਤਰ੍ਹਾਂ ਲੱਗ ਰਿਹਾ ਹੈ ਕਿ ਦੇਸ਼ ਦੇ ਵਿੱਚ ਘੱਟ ਗਿਣਤੀਆਂ, ਦੇਸ਼ ਦੇ ਵਿੱਚ ਦਲਿਤ ਭਾਈਚਾਰੇ, ਸਾਨੂੰ ਲਗਦਾ ਹੈ ਕਿ ਜਿਵੇਂ ਦੇਸ਼ ਨੂੰ ਉਹਨਾਂ ਦੀ ਕੋਈ ਲੋੜ ਨਹੀਂ ਹੈ, ਇਸ ਤਰ੍ਹਾਂ ਦਾ ਮਾਹੌਲ ਦੇਸ਼ ਵਿੱਚ ਪੈਦਾ ਕੀਤਾ ਜਾ ਰਿਹਾ ਹੈ।

ਸਪੀਕਰ ਸਾਹਿਬ, ਜਿਹੜੇ ਸਾਡੇ ਨੌਜਵਾਨ, ਸਾਡੇ ਵੱਡੇ ਬਜ਼ੁਰਗ ਇਸ ਵੇਲੇ ਬਾਹਰਲੇ ਮੁਲਕਾਂ ਵਿੱਚ ਗਏ ਹਨ ਅਤੇ ਲਗਾਤਾਰ ਜਾ ਰਹੇ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਲਈ ਬਹੁਤ ਵੱਡਾ ਖਤਰਾ ਇਸ ਕਾਨੂੰਨ ਦੇ ਨਾਲ ਪੈਦਾ ਹੋ ਗਿਆ ਕਿਉਂਕਿ ਕਿਤੇ ਨਾ ਕਿਤੇ ਉੱਥੇ ਦੀ ਬਹੁ ਗਿਣਤੀ ਦੇ ਲੋਕ ਨਸਲੀ ਵਿਤਕਰਾ ਕਰਦੇ ਹਨ। ਕਿਤੇ ਨਾ ਕਿਤੇ ਉੱਥੇ ਵੀ ਲੋਕ ਨਸਲਵਾਦ ਦਾ ਸ਼ਿਕਾਰ ਹੋ ਰਹੇ ਹਨ। ਬੀ.ਜੇ.ਪੀ. ਨੇ ਜਿੱਥੇ ਇਸ

*** Expunged as ordered by the Hon'ble Speaker.

ਕਾਨੂੰਨ ਦੇ ਰਾਹੀਂ ਸਾਡੀਆਂ ਘੱਟ-ਗਿਣਤੀਆਂ ਅਤੇ ਦਲਿਤਾਂ ਤੇ ਹਮਲਾ ਕੀਤਾ ਹੈ, ਸੋ ਮੈਂ ਸਮਝਦਾ ਹਾਂ ਕਿ ਜਿਹੜੀ ਸਾਡੀ ਜਨਰੇਸ਼ਨ, ਜਿਹੜੇ ਸਾਡੇ ਲੋਕ ਬਾਹਰਲੇ ਦੇਸ਼ਾਂ ਦੇ ਵਿੱਚ ਗਏ ਹੋਏ ਹਨ ਉਨ੍ਹਾਂ ਦੇ ਲਈ ਵੀ ਬਹੁਤ ਵੱਡਾ ਖਤਰਾ ਖੜ੍ਹਾ ਕੀਤਾ ਗਿਆ ਹੈ।

ਦਿੱਲੀ ਵਿੱਚ ਸਦੀਆਂ ਪੁਰਾਣਾ ਗੁਰੂ ਰਵਿਦਾਸ ਜੀ ਦਾ ਮੰਦਿਰ ਢਾਹਿਆ ਗਿਆ। 7-8 ਏਕੜ ਜ਼ਮੀਨ ਕਬਜ਼ੇ ਦੇ ਵਿੱਚ ਲਈ ਗਈ। ਇਹ ***ਜਿੱਥੋਂ ਪਤਾ ਲੱਗਦਾ ਹੈ ਕਿ ਬੀ.ਜੇ.ਪੀ. ਜਿੱਥੇ ਘੱਟ-ਗਿਣਤੀਆਂ ਨੂੰ ਨਿਸ਼ਾਨਾ ਬਣਾ ਰਹੀ ਹੈ, ਇਸ ਦੇ ਨਾਲ ਨਾਲ ਦਲਿਤ ਭਾਈਚਾਰੇ ਦੀ, ਜਿਸ ਦੀ ਘੱਟੋ ਘੱਟ 40 ਕਰੋੜ ਦੇ ਕਰੀਬ ਆਬਾਦੀ ਹੈ, ਉਸ ਨੂੰ ਵੀ ਤਬਾਹ ਕਰਨ ਲਈ ਬੀ.ਜੇ.ਪੀ. ਤੁਲੀ ਹੋਈ ਹੈ। ਇਹੀ ਕਾਰਨ ਹੈ ਕਿ ਇਸ ਤਰ੍ਹਾਂ ਦੇ ਜਿਹੜੇ ਮਾੜੇ ਕਾਨੂੰਨ ਲੈ ਕੇ ਆਉਂਦੇ ਹਨ, ਤੁਸੀਂ ਦੇਖੋ ਕਿ ਕਿਸ ਤਰ੍ਹਾਂ ਦਿੱਲੀ ਦੇ ਤੁਗਲਕਾਬਾਦ ਵਿੱਚ ਗੁਰੂ ਰਵਿਦਾਸ ਜੀ ਦਾ ਸਦੀਆਂ ਪੁਰਾਣਾ ਮੰਦਰ ਢਾਹਿਆ ਗਿਆ। ਇਥੇ 7-8 ਏਕੜ ਜ਼ਮੀਨ ਕਬਜ਼ੇ ਦੇ ਵਿੱਚ ਲੈ ਲਈ ਗਈ। ਇਸ ਤੋਂ ਬਾਅਦ ਬੀ.ਜੇ.ਪੀ. ਵਾਲੇ ਕਹਿ ਰਹੇ ਹਨ ਕਿ 200 ਗਜ਼ ਜ਼ਮੀਨ ਲੈ ਲਵੋ। ਇਸ ਤੋਂ ਪਤਾ ਲਗਦਾ ਹੈ ਕਿ ਉਸ ਮੰਦਰ ਦੀ ਹੋਂਦ ਖਤਮ ਕਰਨੀ ਹੈ ਅਤੇ ਬੀ.ਜੇ.ਪੀ. ਅਤੇ ਆਰ.ਐਸ.ਐਸ. ਦਾ ਏਜੰਡਾ ਦੇਸ਼ ਲਈ ਕਿੰਨਾ ਖਤਰਨਾਕ ਹੈ? ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਪਹਿਲਾਂ ਕਿਸ ਤਰ੍ਹਾਂ ਵੀਆਨਾ ਦੇ ਵਿੱਚ ਸੰਤ ਰਾਮਾਨੰਦ ਜੀ ਨੂੰ ਸ਼ਹੀਦ ਕੀਤਾ ਗਿਆ, ਉਨ੍ਹਾਂ ਦੀ ਹੱਤਿਆ ਕੀਤੀ ਗਈ, ਉਨ੍ਹਾਂ ਨੂੰ ਗੋਲੀਆਂ ਮਾਰੀਆਂ ਗਈਆਂ। ਪੰਜਾਬ ਦੇ ਵਿੱਚ 34% ਆਬਾਦੀ ਐਸ.ਸੀ./ਐਸ.ਟੀ. ਦੀ ਹੈ, ਉਨ੍ਹਾਂ ਦੇ ਮਨਾਂ ਵਿੱਚ ਰੋਸ ਆਇਆ। ਉਸ ਸਮੇਂ ਦੀ ਸਰਕਾਰ ਨੇ ਵੱਡੀ ਪੱਧਰ ਤੇ ਐਸ.ਸੀ/ਐਸ.ਟੀ. ਲੋਕਾਂ ਤੇ ਪਰਚੇ ਦਰਜ ਕੀਤੇ। ਇਹ ਬੜੇ ਅਫਸੋਸ ਦੀ ਗੱਲ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਸਾਹਿਬ ਡੇਰਾ ਬੱਲਾਂ ਸਾਹਿਬ ਦੋ ਵਾਰ ਜਾ ਕੇ ਵਾਅਦਾ ਕਰਕੇ ਆਏ ਹਨ ਕਿ ਮੈਂ ਮੁਕੱਦਮੇ ਖਤਮ ਕਰਾਂਗਾ ਲੇਕਿਨ ਉਹ ਮੁਕੱਦਮੇ ਉਸੇ ਤਰ੍ਹਾਂ ਚੱਲ ਰਹੇ ਹਨ। ਜਿਹੜੇ ਦਲਿਤ ਭਾਈਚਾਰੇ ਦੇ ਲੋਕ ਉਸ ਸਮੇਂ ਹੱਕ ਦੀ ਲੜਾਈ ਲੜ ਰਹੇ ਸੀ, ਉਨ੍ਹਾਂ ਤੇ ਮੁਕੱਦਮੇ ਦਰਜ ਕੀਤੇ ਗਏ। ਉਨ੍ਹਾਂ ਨੂੰ ਅੱਜ ਵੀ ਕਚਹਿਰੀਆਂ, ਥਾਣਿਆਂ ਦੇ ਵਿੱਚ ਇਨਸਾਫ ਲਈ ਜਾਣਾ ਪੈ ਰਿਹਾ ਹੈ। ਜਦੋਂ ਉੱਥੇ ਜ਼ਿਮਨੀ ਚੋਣ ਹੋਣੀ ਸੀ, ਸੀ.ਐਮ. ਸਾਹਿਬ ਅਤੇ ਆਪਣੇ ਐਮ.ਐਲ.ਏ. ਸਾਹਿਬ ਨੂੰ ਨਾਲ ਲੈ ਕੇ ਉੱਥੇ ਗਏ ਅਤੇ ਦੋ ਵਾਰ ਜਾ ਕੇ ਡੇਰਾ ਬੱਲਾਂ ਪ੍ਰਾਮਿਸ ਕਰਕੇ ਆਏ ਪਰ ਜਦੋਂ ਵੋਟਿੰਗ ਹੋ ਗਈ ਜਦੋਂ ਫਗਵਾੜਾ ਜ਼ਿਮਨੀ ਚੋਣ ਹੋ ਗਈ, ਜਦੋਂ ਪਾਰਲੀਮੈਂਟ ਦੀ ਚੋਣ ਹੋ ਗਈ। ਉਸ ਤੋਂ ਬਾਅਦ ਉਸ ਵਾਅਦੇ ਤੋਂ ਮੁੱਕਰ ਗਏ। ਮੈਂ ਸੀ.ਐਮ. ਸਾਹਿਬ ਨੂੰ ਇਹ ਗੱਲ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਤੁਸੀਂ ਐਸ.ਸੀ. ਭਾਈਚਾਰੇ ਨਾਲ ਪ੍ਰਾਮਿਸ ਕੀਤਾ ਸੀ ਤੇ ਪ੍ਰਾਮਿਸ ਨੂੰ ਤੋੜਿਆ ਹੈ। ਇਸ ਤੋਂ ਬਿਨਾਂ ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਇਹ ***ਅਤੇ ***

*** Expunged as ordered by the Chair.

ਹਿਟਲਰਸ਼ਾਹੀ ਸੋਚ ਪ੍ਰਵੇਸ਼ ਕਰ ਗਈ ਹੈ। ਇਹ ਦੋ ਵਿਅਕਤੀ ਦੇਸ਼ ਨੂੰ ਚਲਾ ਰਹੇ ਹਨ। ਅੱਜ ਹਿਟਲਰਸ਼ਾਹੀ ਅਤੇ ਨਾਜ਼ੀਵਾਦੀ ਸੋਚ ਭਾਰੂ ਹੋ ਰਹੀ ਹੈ। ਇਸ ਲਈ ਲਗਾਤਾਰ ਘੱਟ ਗਿਣਤੀਆਂ ਤੇ ਹਮਲੇ ਹੋ ਰਹੇ ਹਨ। ਮੈਂ ਸਮਝਦਾ ਹਾਂ ਕਿ ਅੱਜ ਇਹ ਸਦਨ ਇਹ ਵੀ ਮਤਾ ਪਾਸ ਕਰੇ ਕਿ ਜਿਹੜਾ ਇਹ ਸੀ.ਏ.ਏ. ਦਾ ਕਾਨੂੰਨ ਹੈ...

**ਮਾਨਯੋਗ ਸਪੀਕਰ :** ***ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਹਰਪਾਲ ਸਿੰਘ ਚੀਮਾ :** ***ਵਿੱਚ ਹਿਟਲਰ ਦੀ ਆਤਮਾ ਆ ਚੁੱਕੀ ਹੈ। ਇਹੀ ਕਾਰਨ ਹੈ ਕਿ ਦੇਸ਼ ਨੂੰ ਵੰਡਣ ਦੇ ਲਈ ਉਨ੍ਹਾਂ ਵਿੱਚ ਹਿਟਲਰ ਦੀ ਰੂਹ ਆ ਚੁੱਕੀ ਹੈ। ਮੈਂ ਸਮਝਦਾ ਹਾਂ ਕਿ ਇਸ ਕਾਨੂੰਨ ਦੇ ਨਾਲ ਅੱਜ ਦੇਸ਼ ਨੂੰ ਟੁਕੜਿਆਂ ਦੇ ਵਿੱਚ ਵੰਡਣ ਦੀ ਨੀਂਹ ਰੱਖੀ ਗਈ ਹੈ। ਮੈਂ ਇਹ ਸਦਨ ਦੇ ਵਿੱਚ ਬੋਲ ਰਿਹਾ ਹਾਂ ਕਿ ਇਹ ਦੇਸ਼ ਨੂੰ ਇੱਕ ਵਾਰ ਫੇਰ ਟੁਕੜਿਆਂ ਦੇ ਵਿੱਚ ਵੰਡਣ ਲਈ ***ਨੇ ਇਹ ਕੰਮ ਕੀਤਾ ਹੈ। ਸੋ, ਮੈਂ ਅੱਜ ਇਸ ਮਤੇ ਦੇ ਹੱਕ ਵਿੱਚ ਗੱਲ ਕਰਦਾ ਹਾਂ। (ਥੰਪਿੰਗ) ਅੱਜ ਆਮ ਆਦਮੀ ਪਾਰਟੀ ਇਸ ਮਤੇ ਦੇ ਹੱਕ ਵਿੱਚ ਹੈ। ਜਿਹੜਾ ਇਹ ਸੀ.ਏ.ਏ. ਕਾਨੂੰਨ ਹੈ ਅਸੀਂ ਇਸ ਦੇ ਵਿਰੋਧ ਵਿੱਚ ਹਾਂ। ਅਸੀਂ ਇਸ ਦਾ ਸਖਤ ਵਿਰੋਧ ਕਰਦੇ ਹਾਂ ਕਿਉਂਕਿ ਇਸ ਕਾਨੂੰਨ ਦੀ ਕੋਈ ਲੋੜ ਨਹੀਂ ਸੀ। ਅੱਜ ਜੇਕਰ ਲੋੜ ਸੀ ਤਾਂ ਦੇਸ਼ ਦੇ ਨੌਜਵਾਨਾਂ ਨੂੰ ਨੌਕਰੀਆਂ ਦੇਣ ਦੀ ਲੋੜ ਸੀ, ਜੇ ਲੋੜ ਸੀ ਤਾਂ ਜੀ.ਡੀ.ਪੀ. ਨੂੰ ਠੀਕ ਕਰਨ ਦੀ ਲੋੜ ਸੀ, ਇੰਡਸਟਰੀ ਦੀ ਲੋੜ ਸੀ ਪਰ ਇਹ ਸਾਰਾ ਕੁਝ ਖਤਮ ਹੋ ਗਿਆ ਹੈ ਅਤੇ ਲਗਾਤਾਰ ਧਾਰਮਿਕ ਗੱਲਾਂ ਹੋ ਰਹੀਆਂ ਹਨ ਅਤੇ ਦੇਸ਼ ਨੂੰ ਵੰਡਣ ਦੀਆਂ ਗੱਲਾਂ ਹੋ ਰਹੀਆਂ ਹਨ। ਅੱਜ ਸਾਡੇ ਦੇਸ਼ ਦੇ ਸੈਕੂਲਰ ਢਾਂਚੇ ਨੂੰ ਤੋੜਨ ਦੀ ਗੱਲ ਹੋ ਰਹੀ ਹੈ। ਸਪੀਕਰ ਸਾਹਿਬ, ਅੱਜ ਇਨ੍ਹਾਂ ਲੋਕਾਂ ਤੋਂ ਸਾਡੇ ਦੇਸ਼ ਨੂੰ ਅਤੇ ਸਾਡੇ ਸੰਵਿਧਾਨ ਨੂੰ ਬਹੁਤ ਵੱਡਾ ਖਤਰਾ ਹੈ। ਅੱਜ ਦੇਸ਼ ਦੇ ਵਿੱਚ ਬਹੁਤ ਸਾਰੇ ਲੋਕਾਂ ਨੇ ਸੰਵਿਧਾਨ ਬਚਾਓ ਸੰਘਰਸ਼ ਕਮੇਟੀਆਂ ਬਣਾਈਆਂ ਹਨ ਅਤੇ ਪੂਰੇ ਦੇਸ਼ ਵਿੱਚ ਥਾਂ-ਥਾਂ ਤੇ ਮੀਟਿੰਗਾਂ ਹੋ ਰਹੀਆਂ ਹਨ। ਇਸ ਤਰ੍ਹਾਂ ਸਾਡੇ ਦੇਸ਼ ਦਾ ਸੰਵਿਧਾਨ ਅੱਜ ਖਤਰੇ ਦੇ ਵਿੱਚ ਆ ਗਿਆ ਹੈ ਅਤੇ ਦੇਸ਼ ਤੇ ਰਾਜ ਕਰਦੇ ਲੋਕ ਸੰਵਿਧਾਨ ਨੂੰ ਤੋੜਨਗੇ। ਅੱਜ ਖਾਸ ਤੌਰ ਤੇ ਜਿਹੜਾ ਆਪਾਂ ਰਿਜ਼ਰਵੇਸ਼ਨ ਦਾ ਬਿਲ ਲੈ ਕੇ ਆ ਰਹੇ ਹਾਂ, ਅੱਜ ਰਿਜ਼ਰਵੇਸ਼ਨ ਨੂੰ ਐਸ.ਸੀ./ਐਸ.ਟੀ. ਨੂੰ ਵੀ ਇਸ ***ਬੜਾ ਵੱਡਾ ਖਤਰਾ ਹੈ। ਅੱਜ ਪੂਰੇ ਦੇਸ਼ ਦੇ ਵਿੱਚ ਜਿੰਨੇ ਦਲਿਤ ਭਾਈਚਾਰੇ ਦੇ ਲੋਕ ਹਨ, ਉਨ੍ਹਾਂ ਵਿੱਚ ਬੜੇ ਡਰ ਅਤੇ ਸਹਿਮ ਦਾ ਮਾਹੌਲ ਪਾਇਆ ਜਾ ਰਿਹਾ ਹੈ। ਉਨ੍ਹਾਂ ਨੂੰ ਲਗਦਾ ਹੈ ਕਿ ਜਿਸ ਤਰ੍ਹਾਂ ਦੇਸ਼ ਵਿੱਚ ਕਾਨੂੰਨ ਪੈਦਾ ਹੋ ਰਹੇ ਹਨ, ਉਸੇ ਤਰ੍ਹਾਂ ਜਿਹੜੇ ਰਿਜ਼ਰਵੇਸ਼ਨ ਦੇ ਅਧਿਕਾਰ ਮਿਲੇ ਹੋਏ ਹਨ, ਉਹ ਵੀ ਖਤਮ ਹੋ ਜਾਣਗੇ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਸੁਪਰੀਮ

*** Expunged as ordered by the Chair.

ਕੋਰਟ ਦੇ ਵਿੱਚ ਤਕੜੇ ਐਡਵੋਕੇਟ engage ਕਰੇ ਔਰ ਸੁਪਰੀਮ ਕੋਰਟ ਦੇ ਵਿੱਚ ਇਸ ਕਾਨੂੰਨ ਨੂੰ ਚੈਲੇਂਜ ਕਰੇ। ਇਹ ਮਤਾ ਵੀ ਅੱਜ ਪਾਸ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਫਿਰ ਇਹੀ ਬੇਨਤੀ ਕਰਦਾ ਹਾਂ ਕਿ ਅੱਜ ਜੇ.ਐਨ.ਯੂ. ਜਾਂ ਦਿੱਲੀ ਦੇ ਹੋਰ ਅਦਾਰਿਆਂ ਦੇ ਵਿੱਚ ਜਿੱਥੇ-ਜਿੱਥੇ ਹਮਲੇ ਹੋਏ ਹਨ, ਹਾਊਸ ਉਸ ਨੂੰ ਵੀ ਕੰਡੈਮ ਕਰੇ ਤੇ ਨਾਲ ਦੀ ਨਾਲ ਦੂਜਾ ਜਿਹੜਾ ਇਹ ਮਤਾ ਲੈ ਕੇ ਆਏ ਹਨ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਨਾਲ ਦੀ ਨਾਲ ਜਿਹੜਾ ਸੀ.ਏ.ਏ. ਕਾਨੂੰਨ ਦੇਸ਼ ਵਿਚ ਲਾਗੂ ਹੋ ਰਿਹਾ ਹੈ, ਮੈਂ ਇਸ ਦਾ ਵਿਰੋਧ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸ਼੍ਰੀ ਰਾਜਾ ਵੜਿੰਗ ਜੀ। ਰਾਜਾ ਜੀ, ਤੁਸੀਂ ਹੁਣ ਕਨਕਲੂਡ ਕਰਨਾ ਹੈ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਧੰਨਵਾਦ, ਸਪੀਕਰ ਸਾਹਿਬ ਕਿ ਤੁਸੀਂ ਮੈਨੂੰ ਬਹੁਤ ਹੀ ਮਹੱਤਵਪੂਰਨ ਮੁੱਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਬਹਿਸ ਤੋਂ ਬਾਅਦ ਕਾਫੀ ਚਿਰ, ਜੋ ਮੈਂ ਕਾਫੀ ਗੱਲਾਂ ਬੋਲਣੀਆਂ ਸੀ, ਉਹ ਮੇਰੇ ਸਾਥੀ ਬੁਲਾਰੇ ਬੋਲ ਚੁੱਕੇ ਹਨ ਲੇਕਿਨ ਫਿਰ ਵੀ ਮੈਂ ਕੁਝ ਗੱਲਾਂ ਤੁਹਾਡੇ ਸਨਮੁੱਖ, ਸਦਨ ਦੇ ਸਨਮੁੱਖ ਰੱਖਣੀਆਂ ਚਾਹਾਂਗਾ। ਸਪੀਕਰ ਸਾਹਿਬ, ਸੀ.ਏ.ਏ.ਕਾਨੂੰਨ ਆਉਣ ਤੋਂ ਬਾਅਦ ਇੰਜ ਲੱਗਦਾ ਹੈ ਕਿ ਮੈਂ ਆਪਣੇ ਦੇਸ਼ ਵਿੱਚ ਹੀ ਪਰਾਇਆ ਹੋ ਗਿਆ। ਇਸ ਕਾਨੂੰਨ ਬਾਰੇ ਮੇਰੇ ਸਾਥੀ ਸੱਜਣਾਂ ਨੇ ਔਰ ਬੋਲਣ ਵਾਲੇ ਵਕਤਾਵਾਂ ਨੇ ਇਹ ਵੀ ਕਿਹਾ ਹੈ ਕਿ ਇਹ ਐਕਟ 1955 ਵਿਚ ਆਇਆ ਸੀ। ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ, ਇਹ ਐਕਟ ਜਦੋਂ ਹੋਂਦ ਵਿਚ ਆਇਆ, ਉਹ 1955 ਵਿਚ ਆਇਆ ਪਰ ਸਮੇਂ-ਸਮੇਂ ਉਤੇ, ਢਿੱਲੋਂ ਸਾਹਿਬ ਚਲੇ ਗਏ ਹਨ, ਇਨ੍ਹਾਂ ਨੇ ਐਨ.ਪੀ.ਆਰ. ਦੀ ਗੱਲ ਕੀਤੀ ਕਿ ਇਹ ਡਾਕਟਰ ਮਨਮੋਹਨ ਸਿੰਘ ਜੀ ਦੇ ਸਮੇਂ ਆਇਆ, ਫਿਰ ਵਾਜਪਾਈ ਸਾਹਿਬ ਜੀ ਦੀ ਸਰਕਾਰ ਸੀ, ਫਿਰ ਉਹ ਲਿਆਏ। ਸਰ, ਨੈਸ਼ਨਲ ਪਾਪੂਲੇਸ਼ਨ ਰਜਿਸਟਰ ਦੀ ਗੱਲ ਕਰ ਰਹੇ ਹਾਂ, ਸੈਂਸਿਜ਼ ਦੀ ਗੱਲ ਕਰ ਰਹੇ ਹਾਂ ਕਿ ਜਿਸ ਨਾਲ ਜਿਹੜੀ ਸਾਡੀ ਅਬਾਦੀ ਹੈ, ਉਸ ਬਾਰੇ ਉਸ ਵਿਚ ਰਜਿਸਟਰਡ ਹੁੰਦਾ ਹੈ, ਇਨ੍ਹਾਂ ਨੇ ਕਿਹਾ ਕਿ ਉਦੋਂ ਕਿਉਂ ਨਹੀਂ ਰੌਲਾ ਪਾਇਆ, ਜਿਹੜੀ ਕਿ ਇੱਕ ਟੋਟਲ ਵੱਖਰੀ ਗੱਲ ਹੈ। ਸਪੀਕਰ ਸਾਹਿਬ, ਚਲੋ ਮੈਂ ਇਸ ਬਾਰੇ ਸਦਨ ਨੂੰ ਵਿਸਥਾਰਪੂਰਵਕ ਜਾਣੂੰ ਕਰਵਾਵਾਂਗਾ । ਸਪੀਕਰ ਸਾਹਿਬ, ਇਸ ਮੁਲਕ ਵਿੱਚ ਕਈ ਜਾਤਾਂ, ਕਈ ਧਰਮਾਂ ਦੇ ਲੋਕ ਰਹਿੰਦੇ ਹਨ, ਵੱਖ ਵੱਖ ਬੋਲੀ, ਵੱਖ ਵੱਖ ਭਾਸ਼ਾਵਾਂ, ਵੱਖ ਵੱਖ ਧਰਮ ਨਾਲ ਸਬੰਧ ਰੱਖਣ ਵਾਲੇ ਲੋਕ ਰਹਿੰਦੇ ਹਨ । ਸਾਨੂੰ ਸਾਡੇ ਧਰਮ ਨੇ ਜਾਂ ਸਾਡੇ ਮਾਂ ਬਾਪ ਨੇ ਇਹੀ ਸਿਖਾਇਆ ਹੈ ਕਿ ਤੁਸੀਂ ਇਹ ਨਹੀਂ ਵੇਖਣਾ ਕਿ ਜਾਤ ਕਿਹੜੀ ਹੈ, ਤੁਸੀਂ ਇਹ ਨਹੀਂ ਵੇਖਣਾ ਕਿ ਕੋਈ ਕੁਰਾਨ ਪੜ੍ਹਦਾ ਹੈ ਜਾਂ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦਾ ਹੈ, ਤੁਸੀਂ ਇਹ ਨਹੀਂ ਵੇਖਣਾ ਕਿ ਕੋਈ ਸ੍ਰੀਭਗਵਤ ਗੀਤਾ ਪੜ੍ਹਦਾ ਹੈ, ਤੁਸੀਂ ਇਹ ਦੇਖਣਾ ਹੈ ਕਿ

ਸਭ ਤੋਂ ਪਹਿਲਾਂ ਉਹ ਇਨਸਾਨ ਹੈ ਔਰ ਇਨਸਾਨ ਦੇ ਖ਼ੂਨ ਦਾ ਰੰਗ ਲਾਲ ਹੈ। ਇਹ ਸਾਨੂੰ ਸਾਡੇ ਗੁਰੂਆਂ ਦਾ ਉਪਦੇਸ਼ ਤੇ ਸਾਡੇ ਮਾਂ ਬਾਪ ਦਾ ਉਪਦੇਸ਼ ਸੀ ਤਾਂ ਹੀ ਬਾਣੀ ਵਿਚ ਆਉਂਦਾ ਹੈ:

*ਮਾਨਵ ਕੀ ਜਾਤਿ ਸਬੈ ਏਕੈ ਪਹਿਚਾਨਬੋ।*

**ਸ਼੍ਰੀ ਪਵਨ ਕੁਮਾਰ ਟੀਨੂ (ਬੈਠੇ-ਬੈਠੇ):** ਇਹ ਠੀਕ ਕਰ ਲਵੋ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਚਲੋ, ਤੁਸੀਂ ਕਾਫੀ ਧਾਰਮਿਕ ਹੋ। *ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।* ਟੀਨੂ ਜੀ, ਧੰਨਵਾਦ। ਇਸੇ ਤਰ੍ਹਾਂ ਹੀ ਪੰਦਰਵੀਂ ਸਦੀ ਦੇ ਇੱਕ ਮਹਾਨ ਭਗਤ ਕਬੀਰ ਜੀ, ਜਿਨ੍ਹਾਂ ਦਾ ਜਨਮ ਵਾਰਾਨਸੀ ਵਿਚ ਹੋਇਆ ਜਿਥੋਂ ਦੇ ਸਾਡੇ ਪ੍ਰਧਾਨ ਮੰਤਰੀ ਜੀ ਹਨ, ਉਹ ਉਥੋਂ ਇਲੈਕਸ਼ਨ ਲੜਦੇ ਹਨ, ਚੰਗਾ ਹੁੰਦਾ ਜੇ ਉਹ ਭਗਤ ਕਬੀਰ ਜੀ ਦਾ ਸਲੋਕ ਸਮਝ ਲੈਂਦੇ, ਉਨ੍ਹਾਂ ਨੇ ਲਿਖਿਆ ਸੀ :

*ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਣ ਵਾਲੇ ਬੁਲਾਰਿਆਂ ਨੇ ਇਹ ਵੀ ਦੱਸਿਆ ਹੈ ਔਰ ਮੈਂ ਵੀ ਦੁਹਰਾਉਣਾ ਚਾਹੁੰਦਾ ਹਾਂ ਕਿ ਸਿੱਖਾਂ ਦਾ ਸਭ ਤੋਂ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ, ਯਾਨੀ ਹਰੀ ਦਾ ਮੰਦਿਰ ਹੈ। ਇਸ ਮਹਾਨ ਅਸਥਾਨ ਦੀ ਜਿਹੜੀ ਨੀਂਹ ਸੀ ਉਹ ਵੀ ਇੱਕ ਮੁਸਲਮਾਨ ਫਕੀਰ ਸਾਈਂ ਮੀਆਂ ਮੀਰ ਜੀ ਵਲੋਂ ਰੱਖੀ ਗਈ, ਇਹ ਨਹੀਂ ਸੀ ਕਿ ਗੁਰੂ ਸਾਹਿਬ ਤੋਂ ਮੀਆਂ ਮੀਰ ਜੀ ਕੋਈ ਵੱਡੇ ਵਿਦਵਾਨ ਸੀ ਜਾਂ ਉਨ੍ਹਾਂ ਤੋਂ ਜ਼ਿਆਦਾ ਕੋਈ ਜਾਣਕਾਰੀ ਰੱਖਦੇ ਸੀ ਲੇਕਿਨ ਇਕ ਸੁਨੇਹਾ ਦੇਣ ਵਾਸਤੇ, ਇੱਕ ਸੁਨੇਹਾ ਭਾਈਚਾਰੇ ਦਾ ਦੇਣ ਵਾਸਤੇ ਤਾਂ ਕਰਕੇ ਹੀ ਅੱਜ ਅਸੀਂ ਵੱਖ ਵੱਖ ਥਾਵਾਂ ਉਤੇ ਉਦਾਹਰਣਾਂ ਦਿੰਦੇ ਹਾਂ ਕਿ ਮੀਆਂ ਮੀਰ ਜੀ ਨੇ ਸਾਡੇ ਉਸ ਪਵਿੱਤਰ ਅਸਥਾਨ ਦੀ ਨੀਂਹ ਰੱਖੀ । ਇੱਥੇ ਹੀ ਬਸ ਨਹੀਂ, ਦਸਵੇਂ ਪਾਤਸ਼ਾਹ, ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਕਲਗੀਧਰ ਪਾਤਸ਼ਾਹ ਵੱਲੋਂ 1699 ਵਿੱਚ ਸ੍ਰੀ ਅਨੰਦਪੁਰ ਸਾਹਿਬ ਜਦੋਂ ਖਾਲਸਾ ਪੰਥ ਦੀ ਸਥਾਪਨਾ ਕੀਤੀ ਗਈ, ਪੰਜ ਪਿਆਰੇ ਸਾਜੇ ਗਏ।ਸਪੀਕਰ ਸਾਹਿਬ, ਕੌਣ ਸਨ ਪੰਜ ਪਿਆਰੇ ਸਾਜੇ ਗਏ, ਉਹ ਪੰਜ ਪਿਆਰੇ ਕੌਣ ਸਨ। ਸ਼ਾਇਦ ਇਹ ਇਸ ਸਦਨ ਵਿੱਚ ਦੁਹਰਾਉਣ ਦੀ ਜ਼ਰੂਰਤ ਹੈ। ਭਾਈ ਸਾਹਿਬ ਦਇਆ ਰਾਮ ਜੀ ਜੋ ਕਿ ਬਾਅਦ ਵਿੱਚ ਦਇਆ ਸਿੰਘ ਜੀ ਹੋ ਗਏ। ਭਾਈ ਸਾਹਿਬ ਦਇਆ ਰਾਮ ਜੀ, ਦੁਕਾਨਦਾਰ ਲਾਹੌਰ ਤੋਂ ਸਨ, ਜਿਨ੍ਹਾਂ ਨੂੰ ਪੰਜ ਪਿਆਰਿਆਂ ਵਿੱਚ ਲਿਆ ਗਿਆ। ਭਾਈ ਸਾਹਿਬ ਧਰਮ ਦਾਸ ਜੀ ਮੇਰਠ ਤੋਂ ਸਨ ਅਤੇ ਭਾਈ ਸਾਹਿਬ ਮੋਹਕਮ ਚੰਦ ਜੀ, ਗੁਜਰਾਤ ਤੋਂ ਦਰਜ਼ੀ ਦਾ ਕੰਮ ਕਰਦੇ ਸਨ। ਭਾਈ ਸਾਹਿਬ ਹਿੰਮਤ ਰਾਏ ਜੀ, ਉੜੀਸਾ ਤੋਂ ਪਾਣੀ ਪਿਲਾਉਣ ਵਾਲੇ ਕਹਾਰ ਬਰਾਦਰੀ ਨਾਲ ਤਾਅਲੁਕ ਰੱਖਦੇ ਸਨ। ਭਾਈ ਸਾਹਿਬ ਸਾਹਿਬ ਚੰਦ ਜੀ, ਜਿਨ੍ਹਾਂ ਦੀ ਜਾਤੀ ਆਪਾਂ

ਜੇਕਰ ਕਹਿ ਲਈਏ, ਪਿਛੜੀ ਜਾਤੀ ਨਾਈ ਵਿਚੋਂ ਕਰਨਾਟਕਾ, ਬਿਦਰ ਤੋਂ ਸਨ। ਜਿਹੜੇ ਇਹ ਸਾਡੇ ਪੰਜ ਪਿਆਰੇ ਸਨ। ਸਾਡਾ ਇਤਿਹਾਸ, ਸਾਡੇ ਗੁਰੂਆਂ ਨੇ ਸਾਨੂੰ ਕੀ ਪ੍ਰੇਰਨਾਵਾਂ ਦਿੱਤੀਆਂ ਸਨ, ਇਹ ਸਾਰੀ ਦੁਨੀਆ ਜਾਣਦੀ ਹੈ ਅਤੇ ਸਾਰਾ ਜਗਤ ਜਾਣਦਾ ਹੈ। ਮੇਰੇ ਸਾਮ੍ਹਣੇ ਬੈਠੇ ਮੇਰੇ ਭਰਾ, ਜਿਹੜੇ ਪੰਥ ਦੇ ਵਾਰਸ ਹਨ, ਜਿਹੜੇ ਸਿੱਖਾਂ ਦੇ ਸਿਰਮੌਰ ਆਗੂ ਆਪਣੇ ਆਪ ਨੂੰ ਕਹਾਉਂਦੇ ਹਨ।

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ। ਕੀ ਕਹਿਣਾ ਹੈ?

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਮੇਰੇ ਕਾਬਲ ਦੋਸਤ ਤੋਂ ਗਲਤੀ ਨਾਲ ਕਿਹਾ ਗਿਆ ਕਿ ਸਾਮ੍ਹਣੇ ਬੈਠੇ ਦੋਸਤ ਪੰਥ ਦੇ ਵਾਰਸ ਹਨ। ਛੋਟੇ ਵੀਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਥ ਦਾ ਵਾਰਸ ਕੇਵਲ ਤੇ ਕੇਵਲ ਮੇਰਾ ਗੁਰੂ ਕਲਗੀਆਂ ਵਾਲਾ ਹੈ। ਇਹੋ ਜਿਹੇ ਤਾਂ ਕਈ ਆਉਣਗੇ ਤੇ ਕਈ ਚਲੇ ਜਾਣਗੇ।(ਥੰਪਿੰਗ)

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ)**: ਧੰਨਵਾਦ, ਬੈਂਸ ਸਾਹਿਬ। ਮੈਂ ਕਿਹਾ ਹੈ ਕਿ ਜਿਹੜੇ ਆਪਣੇ ਆਪ ਨੂੰ ਪੰਥ ਦਾ ਵਾਰਸ ਕਹਾਉਂਦੇ ਹਨ ਨਾ ਕਿ ਇਹ ਪੰਥ ਦੇ ਵਾਰਸ ਹਨ। ਜਿਹੜੇ ਆਪਣੇ ਆਪ ਨੂੰ ਪੰਥ ਦਾ ਵਾਰਸ ਕਹਾਉਂਦੇ ਹਨ, ਉਨ੍ਹਾਂ ਨੇ ਬੜੀਆਂ ਡੀਂਗਾਂ ਮਾਰੀਆਂ ਸਨ ਕਿ ਅਸੀਂ ਮੁਸਲਮਾਨਾਂ ਦੇ ਹੱਕ ਵਿੱਚ ਹਾਂ। ਇਨ੍ਹਾਂ ਨੇ ਇਹ ਗੱਲ ਇੱਥੇ ਇਸ ਕਾਨੂੰਨ ਦੇ ਖਿਲਾਫ਼ ਕਹੀ ਹੈ ਕਿ ਅਸੀਂ ਹਾਅ ਦਾ ਨਾਅਰਾ ਮਾਰਿਆ ਹੈ ਕਿ ਮੁਸਲਮਾਨਾਂ ਨੂੰ ਇਸ ਵਿੱਚ ਸ਼ਾਮਲ ਕੀਤਾ ਜਾਵੇ। ਹੋਰ ਕਿਸੇ ਗੱਲ ਤੇ ਇਨ੍ਹਾਂ ਨੇ ਟਿੱਪਣੀ ਨਹੀਂ ਕੀਤੀ। ਇਨ੍ਹਾਂ ਨੇ ਕਿਹਾ ਕਿ ਅਸੀਂ ਪਾਰਲੀਮੈਂਟ ਵਿੱਚ ਉੱਠ ਕੇ ਇਹ ਗੱਲ ਕਹੀ। ਸਪੀਕਰ ਸਾਹਿਬ, ਗੱਲ ਕਹਿਣੀ ਅਤੇ ਹੱਕ ਵਿੱਚ ਵੋਟ ਪਾ ਦੇਣੀ, ਇਸ ਵਿੱਚ ਫਰਕ ਹੈ। ਜੇਕਰ ਮੈਂ ਕੈਪਟਨ ਅਮਰਿੰਦਰ ਸਿੰਘ ਦੀ ਗੱਲ ਨਾਲ ਸਹਿਮਤ ਨਹੀਂ ਹਾਂ, ਅਗਰ ਮੈਂ ਸਦਨ ਵਿੱਚ ਉਨ੍ਹਾਂ ਦੇ ਖਿਲਾਫ ਬੋਲਾਂਗਾ ਤਾਂ ਮੈਂ ਵੋਟ ਵੀ ਉਨ੍ਹਾਂ ਦੇ ਹੱਕ ਵਿੱਚ ਨਹੀਂ ਪਾਵਾਂਗਾ। ਸਪੀਕਰ ਸਾਹਿਬ, ਵੋਟ ਉਨ੍ਹਾਂ ਦੇ ਹੱਕ ਵਿੱਚ ਪਾ ਕੇ ਤੇ ਫੇਰ ਅੰਦਰ ਜਾ ਕੇ...(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵਲੋਂ ਵਿਘਨ...) ਇਹ ਕਹਿ ਦੇਣਾ ਕਿ ਪੰਜਾਬ ਦੇ ਲੋਕਾਂ ਨੂੰ ਪੰਜਾਬ ਵਿੱਚ ਰਹਿਣ ਵਾਸਤੇ ਅਸੀਂ ਕੇਵਲ ਹੱਥ ਖੜ੍ਹਾ ਕਰਕੇ ਆਪਣੀ ਗੱਲ ਰੱਖੀ ਹੈ ਪਰ ਜੋ ਤੁਸੀਂ ਕਰ ਰਹੇ ਹੋ ਅਸੀਂ ਤੁਹਾਡੇ ਨਾਲ ਸਹਿਮਤ ਹਾਂ। ਇਸੇ ਕਰਕੇ ਸਾਡੀਆਂ ਜਿੰਨੀਆਂ ਵੋਟਾਂ ਹਨ, ਉਹ ਅਸੀਂ ਤੁਹਾਨੂੰ ਪਾ ਕੇ ਆਏ ਹਾਂ। ਇਹ ਗੱਲ ਆਨ ਰਿਕਾਰਡ ਹੈ ਅਤੇ ਇਹ ਕਹਿ ਦੇਣ ਕਿ ਅਸੀਂ ਵੋਟ ਨਹੀਂ ਪਾਈ। ਸਪੀਕਰ ਸਾਹਿਬ, ਵੋਟ ਪਾਈ ਹੈ। ਬੇਸ਼ੱਕ ਇਨ੍ਹਾਂ ਨੇ ਉਥੇ ਆਪਣੀ ਗੱਲ ਰੱਖੀ ਪਰ ਇਨ੍ਹਾਂ ਨੇ ਉਸ ਦੇ ਹੱਕ ਵਿੱਚ ਵੋਟ ਪਾਈ ਹੈ।

ਸਪੀਕਰ ਸਾਹਿਬ, ਮਾਫੀ ਚਾਹੁੰਦਾ ਹਾਂ, ਇਨ੍ਹਾਂ ਨਾਲੋਂ ਚੰਗਾ ਤਾਂ ਨਿਤੀਸ਼ ਕੁਮਾਰ ਰਹਿ ਗਿਆ। ਬਿਹਾਰ ਦੇ ਮੁੱਖ ਮੰਤਰੀ ਨੇ ਹਿੰਦੂ ਹੁੰਦਿਆਂ ਹੋਇਆਂ ਕੈਪਟਨ ਅਮਰਿੰਦਰ ਸਿੰਘ ਤੋਂ ਬਾਅਦ ਕਿਹਾ, ਹਾਲਾਂਕਿ

ਉਨ੍ਹਾਂ ਦਾ ਆਪਸ ਵਿੱਚ ਸਮਝੌਤਾ ਹੈ, ਆਪਸ ਵਿੱਚ ਉਹ ਇਕੱਠੇ ਹਨ ਲੇਕਿਨ ਜਿੱਥੇ ਦੇਸ਼ ਦੀ ਗੱਲ ਆਈ, ਜਿੱਥੇ ਆਪਣੇ ਲੋਕਾਂ ਦੀ ਗੱਲ ਆਈ, ਨਿਤੀਸ਼ ਕੁਮਾਰ ਨੇ ਕਿਹਾ ਕਿ ਮੈਂ ਬਿਹਾਰ ਵਿੱਚ ਕਾਲਾ ਕਾਨੂੰਨ ਲਾਗੂ ਨਹੀਂ ਹੋਣ ਦੇਵਾਂਗਾ। ਸਪੀਕਰ ਸਾਹਿਬ, 1857 ਤੋਂ ਲੈ ਕੇ 90 ਸਾਲ ਦੀ ਅਜ਼ਾਦੀ ਦੀ ਲੜਾਈ ਵਿੱਚ ਮੰਗਲ ਪਾਂਡੇ ਤੋਂ ਲੈ ਕੇ 1947 ਤੱਕ, ਜੰਗ-ਏ-ਅਜ਼ਾਦੀ ਵਿੱਚ ਜਦੋਂ ਅੰਗਰੇਜ਼ ਹੁਕਮਰਾਨ ਹੋਇਆ ਕਰਦੇ ਸਨ, ਆਪਣੀ ਗੱਲ ਕਹਿਣ ਦਾ ਕਿਸੇ ਨੂੰ ਹੱਕ ਨਹੀਂ ਸੀ। ਜਿਹੜਾ ਦੇਸ਼ ਦੀ ਜਾਂ ਲੋਕਾਂ ਦੀ ਗੱਲ ਕਰਦਾ ਸੀ ਉਸ ਨੂੰ ਕਾਲ ਕੋਠੜੀ ਵਿੱਚ ਭੇਜ ਦਿੱਤਾ ਜਾਂਦਾ ਸੀ। 90 ਸਾਲ ਦੀ ਜੱਦੋ ਜਹਿਦ ਤੋਂ ਬਾਅਦ ਇਹ ਅਜ਼ਾਦੀ ਮਿਲੀ, ਐਫ.ਐਮ. ਸਾਹਿਬ ਨੇ ਠੀਕ ਕਿਹਾ ਹੈ, ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਗੱਲ ਕੀਤੀ, ਰਾਜਗੁਰੂ, ਸੁਖਦੇਵ ਸਿੰਘ ਦੀ ਗੱਲ ਕੀਤੀ, ਲਾਲਾ ਲਾਜਪਤ ਰਾਏ ਦੀ ਗੱਲ ਕੀਤੀ, ਅਨੇਕਾਂ ਹੋਰ ਸੂਰਬੀਰ ਯੋਧੇ ਜਿਨ੍ਹਾਂ ਨੇ ਨਾ ਜਾਤ ਦੇਖੀ, ਨਾ ਪਾਤ ਦੇਖੀ ਅਤੇ ਨਾ ਧਰਮ ਦੇਖਿਆ, ਨਾ ਬੋਲ ਦੇਖੀ, ਨਾ ਮਜ਼ਹਬ ਦੇਖਿਆ ਅਗਰ ਉਹ ਸਭ ਲੋਕ ਧਰਮ ਦੇ ਨਾਂ ਤੇ ਅਲੱਗ ਅਲੱਗ ਹੁੰਦੇ ਤਾਂ ਸ਼ਾਇਦ ਅੱਜ ਇਸ ਦੇਸ਼ ਨੂੰ ਅਜ਼ਾਦੀ ਨਹੀਂ ਮਿਲਣੀ ਸੀ।ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ। ਮੈਂ ਹੁਣ ਐਨ.ਆਰ.ਸੀ. ਤੇ ਆਉਂਦਾ ਹਾਂ। ਢਿੱਲੋਂ ਸਾਹਿਬ ਨੇ ਕਿਹਾ ਕਿ ਤੁਹਾਡੇ ਸਮੇਂ ਵਿੱਚ ਐਨ.ਪੀ.ਆਰ. ਆਇਆ ਹੈ। ਨੈਸ਼ਨਲ ਪਾਪੂਲੇਸ਼ਨ ਰਜਿਸਟਰ ਬੇਸ਼ੱਕ ਸਾਡੇ ਸਮੇਂ ਵਿੱਚ ਆਇਆ ਹੈ, ਅਸੀਂ ਇਹ ਮੰਨਦੇ ਹਾਂ, ਲੇਕਿਨ ਅਸੀਂ ਇਸ ਤਰ੍ਹਾਂ ਦੀ ਕੋਈ ਕੁਤਾਹੀ ਨਹੀਂ ਕੀਤੀ। ਅਸੀਂ ਜਨਗਣਨਾ, ਲੋਕਾਂ ਦੀ ਜਨਸੰਖਿਆ ਦੇ ਹਿਸਾਬ ਨਾਲ ਰਜਿਸਟਰ ਲੈ ਕੇ ਆਏ, ਲੇਕਿਨ ਜਿਹੜਾ ਇਹ ਐਨ.ਆਰ.ਸੀ. ਲੈ ਕੇ ਆਏ ਹਨ, ਨੈਸ਼ਨਲ ਰਜਿਸਟਰ ਆਫ ਸਿਟੀਜਨ...

(ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵਲੋਂ ਕੁਝ ਅਵਾਜ਼ਾਂ: ਉਹ ਤਾਂ ਅਜੇ ਆਇਆ ਹੀ ਨਹੀਂ।)

ਚਲੋ, ਸੁਣੋ ਜੀ। ਸਪੀਕਰ ਸਾਹਿਬ, ਕੀ ਸਾਨੂੰ ਸਿਟੀਜਨ ਹੋਣ ਦਾ ਸਬੂਤ ਦੇਣਾ ਪਵੇਗਾ? ਸਾਨੂੰ ਇਸ ਦੇਸ਼ ਦਾ ਨਾਗਰਿਕ ਕਹਾਉਣ ਵਾਸਤੇ ਕੋਈ ਫਾਰਮ ਭਰਨਾ ਪਵੇਗਾ? ਕੀ ਸਾਡੇ ਕੋਲ ਪਾਸਪੋਰਟ ਨਹੀਂ ਹੈ? ਕੀ ਸਾਡੇ ਕੋਲ ਵੋਟਰ ਕਾਰਡ ਜਾਂ ਰਾਸ਼ਨ ਕਾਰਡ ਨਹੀਂ ਹੈ? ਕੀ ਸਾਡੇ ਕੋਲ ਆਧਾਰ ਕਾਰਡ ਨਹੀਂ ਹੈ? ਫਿਰ ਇਹ ਨਵੀਂ ਚੀਜ਼ ਕੀ ਹੈ? ਕੀ ਨਵਾਂ ਫਾਰਮ ਭਰਿਆ ਜਾਵੇਗਾ, ਹਰ ਉਸ ਵਿਅਕਤੀ ਨੂੰ ਭਰਨਾ ਪਵੇਗਾ ਜੋ ਇੱਥੇ ਸੌ ਸਾਲ ਦਾ ਜਾਂ ਉਸ ਤੋਂ ਪਹਿਲਾਂ ਦਾ ਇਸ ਦੇਸ਼ ਦਾ ਵਸਨੀਕ ਹੈ, ਜਿਨ੍ਹਾਂ ਦੇ ਬਾਪ ਦਾਦੇ ਇੱਥੇ ਪੈਦਾ ਹੋਏ, ਉਨ੍ਹਾਂ ਨੇ ਆਪਣੇ ਦੇਸ਼ ਦੀ ਲੜਾਈ ਵਿੱਚ ਆਪਣਾ ਯੋਗਦਾਨ ਪਾਇਆ। ਟੀਨੂ ਸਾਹਿਬ, ਮੈਂ ਤੁਹਾਡੀ ਗੱਲ ਹੀ ਕਹਿਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਅਸਾਮ ਵਿੱਚ ਹੁਣ 31 ਅਗਸਤ, 2019 ਨੂੰ ਉਹ ਐਨ.ਆਰ.ਸੀ. ਦੀ ਲਿਸਟ ਤਿਆਰ ਹੋ ਚੁੱਕੀ ਹੈ ਜੀ। ਜਿਸ ਦੇ ਵਿੱਚ 19 ਲੱਖ ਲੋਕ ਐਨ.ਆਰ.ਸੀ. ਤੋਂ ਬਾਹਰ ਹੋ ਗਏ। ਅਸਾਮ ਦੇ ਵਿੱਚ ਜਿਹੜਾ ਰੌਲਾ ਪੈ ਰਿਹਾ ਹੈ, ਉਥੇ ਕੈਪਟਨ ਅਮਰਿੰਦਰ ਸਿੰਘ ਜਾਂ ਕਾਂਗਰਸ ਪਾਰਟੀ ਨੇ ਜਾ ਕੇ ਤਾਂ ਰੌਲਾ ਨਹੀਂ ਪਵਾ ਦਿੱਤਾ? ਅਸਾਮ ਦੇ ਵਿੱਚ ਸਰਕਾਰ ਕਿਸ ਦੀ ਹੈ? ਉਥੇ ਭਾਜਪਾ ਦੀ

ਸਰਕਾਰ ਹੈ। ਉਥੇ 19 ਲੱਖ ਲੋਕ ਐਨ.ਆਰ.ਸੀ. ਤੋਂ ਬਾਹਰ ਹੋ ਗਏ। ਜਦੋਂ ਪਤਾ ਲੱਗਾ ਕਿ ਐਨ.ਆਰ.ਸੀ. ਤੋਂ 19 ਲੱਖ ਲੋਕ ਬਾਹਰ ਹੋਏ ਹਨ, ਫਿਰ ਪਤਾ ਲੱਗਿਆ ਕਿ ਇਨ੍ਹਾਂ 19 ਲੱਖ ਵਿਚੋਂ ਸਾਢੇ 14 ਲੱਖ ਹਿੰਦੂ ਹਨ, ਬੰਗਾਲੀ ਹਿੰਦੂ ਹਨ ਅਤੇ ਸਾਢੇ 4 ਲੱਖ ਮੁਸਲਮਾਨ ਹਨ। ਹੁਣ ਇਹ ਸੀ.ਏ.ਏ. ਲਿਆ ਕੇ ਉਨ੍ਹਾਂ ਵਾਸਤੇ ਇੰਤਜ਼ਾਮ ਕੀਤਾ ਗਿਆ ਹੈ ਕਿ ਸਾਢੇ 14 ਲੱਖ ਨੂੰ ਤਾਂ ਸੀ.ਏ.ਏ. ਵਿੱਚ ਲਿਆ ਕੇ, ਫਾਰਮ ਭਰਵਾ ਕੇ ਇਸ ਦੇਸ਼ ਦਾ ਵਸਨੀਕ ਬਣਾ ਦਿਆਂਗੇ। ਫਿਰ ਬਾਕੀ ਦਾ ਸਾਢੇ 4 ਲੱਖ ਵਿਅਕਤੀ ਕਿੱਥੇ ਜਾਵੇਗਾ? ਕਿਉਂਕਿ ਉਹ ਮੁਸਲਮਾਨ ਹਨ, ਉਹ ਦੇਸ਼ ਤੋਂ ਬਾਹਰ ਕਰ ਦਿੱਤੇ ਜਾਣਗੇ। ਉਨ੍ਹਾਂ ਦੀ ਨਾਗਰਿਕਤਾ ਤੇ ਇੱਕ ਸ਼ੰਕਾ ਖੜ੍ਹੀ ਕਰ ਦਿੱਤੀ। ਸਪੀਕਰ ਸਾਹਿਬ, ਜੇ ਕੋਈ ਵਿਅਕਤੀ ਕਾਗਜ਼ ਦੇ ਆਧਾਰ ਤੇ ਆਪਣੀ ਨਾਗਰਿਕਤਾ ਸਾਬਤ ਨਾ ਕਰ ਸਕਿਆ ਤਾਂ ਉਹ ਸ਼ੱਕੀ ਹੋ ਜਾਵੇਗਾ। ਯਾਨੀ ਕਿ ਜੇ ਉਹ ਸ਼ੱਕੀ ਹੋ ਗਿਆ ਤਾਂ ਫਿਰ ਉਸ ਕੋਲ ਤਿੰਨ ਹੀ ਤਰੀਕੇ ਹਨ ਜੀ, ਆਪਣੇ ਦੇਸ਼ ਵਾਪਸ ਜਾਣਾ, ਡਿਟੈਂਸ਼ਨ ਸੈਂਟਰ ਜਾਣਾ ਜਾਂ ਫਿਰ ਉਸਨੂੰ ਧਰਮ ਪਰਿਵਰਤਨ ਕਰਨਾ ਪਵੇਗਾ। ਕੀ ਇਹ ਇਨ੍ਹਾਂ ਦਾ ਕਾਨੂੰਨ ਹੈ? ਜਦੋਂ ਤੁਸੀਂ ਮੁਸਲਮਾਨ ਨੂੰ ਪਾਸੇ ਰੱਖ ਦਿੱਤਾ ਤਾਂ ਫਿਰ ਉਨ੍ਹਾਂ ਸਾਢੇ ਚਾਰ ਲੱਖ ਲੋਕਾਂ ਦਾ ਤੁਸੀਂ ਕੀ ਕਰੋਗੇ? (ਵਿਘਨ)(ਸ਼ੋਰ) ਉਸ ਨੂੰ ਫਾਰਮ ਭਰਨਾ ਪਵੇਗਾ।

**ਮਾਨਯੋਗ ਸਪੀਕਰ:** ਰਾਜਾ ਜੀ, ਚੇਅਰ ਨੂੰ ਐਡਰੈਸ ਕਰੋ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਮੈਂ ਇਸ ਸੀ.ਏ.ਏ., ਸਿਟੀਜਨ ਅਮੈਂਡਮੈਂਟ ਐਕਟ ਦੀ ਵੀ ਗੱਲ ਕਰਨੀ ਚਾਹੁੰਦਾ ਹਾਂ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਰਪਾ ਕਰਕੇ, ਅਕਾਲੀ ਦਲ ਦੇ ਮੇਰੇ ਭਰਾ ਅਤੇ ਅਕਾਲੀ ਦਲ ਦੇ ਸਿਰਮੌਰ ਆਗੂ, ਮੈਂ ਫਿਰ ਕਹਾਂ ਕਿ ਜਿਹੜੇ ਅਕਾਲੀ ਦਲ ਦੇ ਵਾਰਸ ਹਨ, ਉਹ ਪਾਰਲੀਮੈਂਟ ਵਿੱਚ ਬੈਠੇ ਹਨ। ਮੈਂ ਅਕਾਲੀ ਦਲ ਦੇ ਵਾਰਸ ਕਹਿ ਰਿਹਾ ਹਾਂ, ਪੰਥ ਦੇ ਵਾਰਸ ਨਹੀਂ ਕਹਿ ਰਿਹਾ। ਜਿਹੜੇ ਆਪਣੇ ਆਪ ਨੂੰ ਅਕਾਲੀ ਦਲ ਦੇ ਵਾਰਸ ਕਹਾਉਂਦੇ ਹਨ। *** ਜੀ ਉਥੇ ਬੈਠੇ ਹਨ। (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਬੈਠੇ-ਬੈਠੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਨੂੰ ਟੋਕ ਰਹੇ ਸਨ। )

**ਮਾਨਯੋਗ ਸਪੀਕਰ:** ਪਲੀਜ਼, ਰਨਿੰਗ ਕੁਮੈਂਟਰੀ ਨਾ ਕਰੋ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਭਾਵੇਂ ਉਹ ਦੋ ਲੱਖ ਤੇ ਜਿੱਤੇ ਭਾਵੇਂ ਅੱਠ ਲੱਖ ਤੇ ਜਿੱਤੇ ਹੋਣ।ਸਪੀਕਰ ਸਾਹਿਬ, ਇੱਥੇ ਦੋ ਸੀਨੀਅਰ ਆਗੂ ਬੈਠੇ ਹਨ। ਮੈਂ ਮਿਆਰ ਤੋਂ ਗਿਰ ਕੇ

*** Expunged as ordered by the Chair.

ਸ਼ਬਦ ਨਹੀਂ ਕਹਾਂਗਾ। ਮੈਂ ਕਹਾਂਗਾ ***ਉਥੇ ਬੈਠੇ ਹਨ। ਮੈਂ ਬਿਕਰਮ ਮਜੀਠੀਆ ਨਹੀਂ ਹਾਂ। ***ਉਥੇ ਬੈਠੇ ਹਨ।

**ਮਾਨਯੋਗ ਸਪੀਕਰ:** ਚਲੋ, ਜਿਹੜੇ ਹਾਊਸ ਦੇ ਮੈਂਬਰ ਨਹੀਂ ਹਨ, ਉਨ੍ਹਾਂ ਦਾ ਨਾਮ ਨਾ ਲਵੋ। ਇਹ ਨਾਮ ਐਕਸਪੰਜ ਕਰ ਦਿਉ ਜੀ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਮੈਂ ਇਸ ਸਦਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਉਨ੍ਹਾਂ ਨੂੰ ਕਹੋ। ਸਪੀਕਰ ਸਾਹਿਬ, ਸੀ.ਏ.ਏ. ਕਾਨੂੰਨ ਪਾਸ ਕਰਨ ਬਾਰੇ ਇਨ੍ਹਾਂ ਨੇ ਇਹ ਕਿਹਾ ਕਿ ਇਸ ਕਰਕੇ ਅਸੀਂ ਇਨ੍ਹਾਂ ਤਿੰਨਾਂ ਦੇਸ਼ਾਂ ਵਿਚੋਂ ਲੈ ਰਹੇ ਹਾਂ ਕਿ ਪਾਕਿਸਤਾਨ, ਬੰਗਲਾ ਦੇਸ਼ ਅਤੇ ਅਫਗਾਨਿਸਤਾਨ ਦੇ ਵਿਚ ਧਾਰਮਿਕ ਅੱਤਿਆਚਾਰ ਹੁੰਦਾ ਹੈ। ਕੀ ਉਹ ਧਾਰਮਿਕ ਅੱਤਿਆਚਾਰ ਹੋਰ ਕਿਸੇ ਦੇਸ਼ ਵਿਚ ਨਹੀਂ ਹੁੰਦਾ? ਕੀ ਸ਼੍ਰੀ ਲੰਕਾ, ਨੇਪਾਲ ਵਿਚ ਨਹੀਂ ਹੁੰਦਾ? ਅਸੀਂ ਕਹਿੰਦੇ ਹਾਂ ਕਿ ਜੇਕਰ ਧਾਰਮਿਕ ਅੱਤਿਆਚਾਰ ਕਰਕੇ ਤੁਸੀਂ ਲੋਕਾਂ ਨੂੰ ਨਾਗਰਿਕਤਾ ਦੇਣੀ ਹੈ ਤਾਂ ਤੁਸੀਂ ਪੂਰੀ ਦੁਨੀਆਂ ਵਿਚ ਇਹ ਗੱਲ ਕਹੋ ਕਿ ਜਿਥੇ ਵੀ ਧਾਰਮਿਕ ਅੱਤਿਆਚਾਰ ਹੁੰਦਾ ਹੈ, ਚਾਹੇ ਉਹ ਨੇਪਾਲ ਵਿੱਚ ਹੋਵੇ, ਬਰਮਾ ਵਿਚ ਹੋਵੇ, ਭੁਟਾਨ ਵਿਚ ਹੋਵੇ, ਅਸੀਂ ਉਨ੍ਹਾਂ ਲੋਕਾਂ ਨੂੰ ਦੇਸ਼ ਦੀ ਨਾਗਰਿਕਤਾ ਦਿਆਂਗੇ ਪਰ ਤੁਸੀਂ ਕੇਵਲ ਤਿੰਨ ਦੇਸ਼ਾਂ ਦਾ ਕਿਉਂ ਕਰ ਰਹੇ ਹੋ? ਇਹ ਤਿੰਨਾਂ ਦਾ ਨਾਮ ਇਸ ਕਰਕੇ ਲਿਆ ਜਾ ਰਿਹਾ ਹੈ ਕਿਉਂਕਿ ਜੇਕਰ ਆਮ ਬੰਦੇ ਨੂੰ ਵੀ ਪੁੱਛਿਆ ਜਾਵੇ ਕਿ ਮੁਸਲਮਾਨ ਕਿੱਥੇ ਰਹਿੰਦੇ ਹਨ ਤਾਂ ਉਹ ਵੀ ਕਹੇਗਾ ਕਿ ਪਾਕਿਸਤਾਨ, ਅਫਗਾਨਿਸਤਾਨ ਰਹਿੰਦੇ ਹਨ। ਬੇਸ਼ੱਕ ਹੋਰ ਦੇਸ਼ਾਂ ਵਿਚ ਵੀ ਮੁਸਲਮਾਨ ਹਨ ਪਰ ਇਨ੍ਹਾਂ ਵਿਚ ਜ਼ਿਆਦਾ ਹਨ। ਸਪੀਕਰ ਸਾਹਿਬ, ਜਿਵੇਂ ਸਰਜੀਕਲ ਸਟਰਾਈਕ ਕਰਕੇ ਇਕ ਪ੍ਰਸੈਪਸ਼ਨ ਕਰੀਏਟ ਕਰਕੇ ਧਾਰਾ 370 ਖਤਮ ਕੀਤੀ ਗਈ, ਦੇਸ਼ ਦੇ ਲੋਕਾਂ ਨੂੰ ਮੂਰਖ ਬਣਾਉਣ ਦੀ ਕੋਸ਼ਿਸ਼ ਕੀਤੀ ਗਈ। ਇਨ੍ਹਾਂ ਤਿੰਨ ਦੇਸ਼ਾਂ ਦਾ ਨਾਮ ਲੈ ਕੇ ਇਹ ਦੇਸ਼ ਦੇ ਲੋਕਾਂ ਨੂੰ ਦੱਸਣਾ ਚਾਹੁੰਦੇ ਹਨ ਕਿ ਇਨ੍ਹਾਂ ਦੇਸ਼ਾਂ ਵਿਚੋਂ ਆਉਣ ਵਾਲਾ ਮੁਸਲਮਾਨ ਅਸੀਂ ਬੈਨ ਕਰ ਦਿੱਤਾ, ਇਹ ਪੋਲਰਾਈਜੇਸ਼ਨ ਕਰਨਾ ਚਾਹੁੰਦੇ ਹਨ। ਇਹ ਚਾਹੁੰਦੇ ਹਨ ਕਿ ਹਿੰਦੂਤਵ ਦੇ ਨਾਮ ਤੇ ਅਸੀਂ ਅਗਲੀਆਂ ਚੋਣਾਂ ਜਿੱਤੀਏ, ਇਹ ਇਨ੍ਹਾਂ ਦੇ ਮਨਸੂਬੇ ਹਨ। ਇਸੇ ਕਰਕੇ ਐਨ.ਆਰ.ਸੀ. ਅਤੇ ਸੀ.ਏ.ਏ. ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਜੇ.ਐਨ.ਯੂ. ਵਿਚ ਸਾਡੇ ਕਰਕੇ ਪ੍ਰਦਰਸ਼ਨ ਨਹੀਂ ਹੁੰਦਾ, ਜਾਮੀਆ ਇਸਲਾਮੀਆ ਯੂਨੀਵਰਸਿਟੀ ਵਿਚ ਸਾਡੇ ਕਰਕੇ ਪ੍ਰਦਰਸ਼ਨ ਨਹੀਂ ਹੁੰਦਾ, ਉੱਤਰ ਪ੍ਰਦੇਸ਼ ਵਿਚ ਕੋਈ ਕਾਂਗਰਸ ਪਾਰਟੀ ਦੇ ਕਹਿਣ ਤੇ ਬੱਸਾਂ ਨੂੰ ਅੱਗਾਂ ਨਹੀਂ ਲਗਾਈਆਂ ਗਈਆਂ। ਇਹ ਸਾਡੇ ਕਹਿਣ ਤੇ ਨਹੀਂ ਹੋਇਆ ਸਗੋਂ ਉਥੋਂ ਦੇ ਲੋਕ ਅਤੇ ਨੌਜਵਾਨ ਪੀੜ੍ਹੀ ਇਹ ਮਹਿਸੂਸ ਕਰਦੀ ਹੈ ਕਿ ਸਾਡੇ ਨਾਲ ਧੱਕਾ ਤੇ ਜ਼ਿਆਦਤੀ ਹੋ ਰਹੀ ਹੈ। ਬੇਸ਼ੱਕ ਸਾਡੇ ਕੁਝ ਬੰਦਿਆਂ ਨੇ ਧਾਰਾ

370 ਤੋੜਨ ਵਿਚ ਹਾਮੀ ਭਰੀ ਹੋਵੇ, ਜਿਵੇਂ ਇਨ੍ਹਾਂ ਨੇ ਹੁੱਡਾ ਸਾਹਿਬ ਦਾ ਨਾਮ ਲਿਆ ਹੈ ਪਰ ਸਪੀਕਰ ਸਾਹਿਬ, ਇਹ ਕਿੱਥੋਂ ਦਾ ਕਾਨੂੰਨ ਹੈ ਕਿ ਚਾਰ ਮਹੀਨਿਆਂ ਤੋਂ ਲੋਕਾਂ ਨੂੰ ਕਮਰੇ ਵਿਚ ਬੰਦ ਕੀਤਾ ਹੋਇਆ ਹੈ। ਇਕ ਪਾਸੇ ਤਾਂ ਮੁਸਲਮਾਨਾਂ ਦੀ ਤੁਸੀਂ ਹਾਮੀ ਭਰਦੇ ਹੋ, ਦੂਜੇ ਪਾਸੇ ਇਹ ਕੰਮ ਕਰਦੇ ਹੋ। ਜੇਕਰ ਤੁਸੀਂ ਜੋ ਕੀਤਾ ਉਹ ਸਹੀ ਹੈ ਤਾਂ ਉਥੇ ਕਰਫਿਊ ਲਗਾਉਣ ਦੀ ਲੋੜ ਨਹੀਂ, ਆਰਮੀ ਲਗਾਉਣ ਦੀ ਲੋੜ ਨਹੀਂ।ਪਹਿਲੇ ਦਿਨ ਹੀ ਅਮਨ ਤੇ ਸ਼ਾਂਤੀ ਹੋਣੀ ਚਾਹੀਦੀ ਸੀ। ਜੇਕਰ ਕਿਸੇ ਸਟੇਟ ਦਾ ਮੁੱਖ ਮੰਤਰੀ ਕੋਈ ਫੈਸਲਾ ਲੈਂਦਾ ਹੈ ਤੇ ਸੂਬੇ ਦੇ ਲੋਕਾਂ ਨੂੰ ਉਹ ਫੈਸਲਾ ਪਸੰਦ ਨਹੀਂ ਆਉਂਦਾ ਤਾਂ ਮੁੱਖ ਮੰਤਰੀ ਨੂੰ ਆਪਣਾ ਫੈਸਲਾ ਤੁਰੰਤ ਵਾਪਸ ਲੈ ਲੈਣਾ ਚਾਹੀਦਾ ਹੈ।ਮੇਰੇ ਕਹਿਣ ਦਾ ਮਤਲਬ ਕਿ ਇਹ ਧਾਰਾ 370 ਬਾਰੇ ਹੋਰ ਗੱਲਾਂ ਕਰਦੇ ਹਨ ਪਰ ਮੁਸਲਮਾਨਾਂ ਬਾਰੇ ਹੋਰ ਗੱਲ ਕਰਦੇ ਹਨ ਕਿਉਂਕਿ ਇਹ ਚਾਹੁੰਦੇ ਹਨ ਕਿ ਜਿਹੜਾ ਥੋੜ੍ਹਾ ਬਹੁਤਾ ਮੁਸਲਮਾਨ ਭਰਾ ਪੰਜਾਬ ਵਿਚ ਹੈ, ਉਨ੍ਹਾਂ ਨੂੰ ਕਹਾਂਗੇ ਕਿ ਅਸੀਂ ਤੁਹਾਡੇ ਹੱਕ ਵਿਚ ਹਾਅ ਦਾ ਨਾਆਰਾ ਮਾਰਿਆ ਹੈ ਤੇ ਉਨ੍ਹਾਂ ਦੀਆਂ ਵੋਟਾਂ ਲਵਾਂਗੇ ਪਰ ਅਸਲ ਵਿਚ ਇਹ ਕੇਂਦਰ ਸਰਕਾਰ ਦੇ ਨਾਲ ਭਾਈਵਾਲ ਹਨ ਅਤੇ ਇਥੇ ਡਬਲ ਸਟੈਂਡਰਡ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਇਹ ਕਿਵੇਂ ਪਛਾਣ ਕੀਤੀ ਜਾਵੇਗੀ ਕਿ ਕਿਸ ਤੇ ਧਾਰਮਿਕ ਅੱਤਿਆਚਾਰ ਹੋਇਆ ਹੈ। ਇਸ ਤਰ੍ਹਾਂ ਤਾਂ ਹਰ ਬੰਦਾ ਕਹੇਗਾ ਕਿ ਮੇਰੇ ਤੇ ਧਾਰਮਿਕ ਅੱਤਿਆਚਾਰ ਹੋਇਆ ਹੈ। ਇਸ ਦੀ ਪਛਾਣ ਕੌਣ ਕਰੇਗਾ, ਹੋ ਸਕਦਾ ਹੈ ਕਿ ਲੋਕ ਚੰਗੇ ਕੰਮ-ਕਾਰ ਦੀ ਭਾਲ ਵਿਚ ਭਾਰਤ ਆ ਜਾਣ, ਹੋ ਸਕਦਾ ਹੈ ਲੋਕ ਭਾਰਤ ਦੇ ਰਸਤੇ ਯੂ.ਐਸ.ਏ. ਤੇ ਯੂਰਪ ਜਾਣ ਲਈ ਇੱਥੇ ਆ ਜਾਣ। ਹੋ ਸਕਦਾ ਹੈ ਕੋਈ ਜਸੂਸੀ ਕਰਨ ਵਾਲਾ ਵੀ ਆ ਜਾਵੇ, ਇਹ ਕਹਿਣਗੇ ਕਿ ਇਨ੍ਹਾਂ ਤੇ ਧਾਰਮਿਕ ਅੱਤਿਆਚਰ ਹੁੰਦਾ ਸੀ, ਇਸ ਕਰਕੇ ਇਨ੍ਹਾਂ ਨੂੰ ਨਾਗਰਿਕਤਾ ਦਿੱਤੀ ਹੈ। ਸਪੀਕਰ ਸਾਹਿਬ ਇਹ ਡਿਫਾਈਨ ਨਹੀਂ ਹੋ ਸਕਦਾ।

**ਮਾਨਯੋਗ ਸਪੀਕਰ:** ਰਾਜਾ ਜੀ, ਤੁਸੀਂ ਹੋਰ ਕਿੰਨਾ ਸਮਾਂ ਬੋਲਣਾ ਹੈ?

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਜੇ ਅੱਤਿਆਚਾਰ ਧਾਰਮਿਕ ਹੁੰਦਾ ਤਾਂ 1971 ਵਿਚ ਲੱਖਾਂ ਮੁਸਲਮਾਨ ਭਰਾ ਪਾਕਿਸਤਾਨ ਛੱਡ ਕੇ ਹਿੰਦੁਸਤਾਨ ਦੀ ਧਰਤੀ ਤੇ ਆਏ ਹੁੰਦੇ। ਇਹ ਚਾਹੁੰਦੇ ਹਨ ਕਿ ਮੁਸਲਮਾਨ ਬਾਹਰ ਕੀਤੇ ਜਾਣ ਤੇ ਅਸੀਂ ਹਿੰਦੂ ਨੇਸ਼ਨ ਬਣਾਈਏ। ਇਸ ਪਿੱਛੇ ਕੋਈ ਸੀ.ਏ.ਏ. ਨਹੀਂ, ਕੋਈ ਐਨ.ਆਰ.ਸੀ. ਨਹੀਂ, ਕੋਈ ਮਕਸਦ ਨਹੀਂ ਹੈ। ਕੇਵਲ ਇਕ ਹੀ ਮਕਸਦ ਹੈ ਕਿ ਅਸੀਂ ਇਸ ਦੇਸ਼ ਨੂੰ, ਇਸ ਦੇਸ਼ ਦੀ ਮਹਾਨ ਪਰੰਪਰਾ ਨੂੰ ਟੁਕੜੇ-ਟੁਕੜੇ ਕਰ ਦੇਈਏ। ਇੱਕ ਪਾਸੇ ਹਿੰਦੂ ਖੜ੍ਹਾ ਹੋਵੇ, ਇੱਕ ਪਾਸੇ ਮੁਸਲਮਾਨ ਖੜਾ ਹੋਵੇ, ਇੱਕ ਪਾਸੇ ਦੂਜੇ ਧਰਮ ਦੇ ਲੋਕ ਖੜ੍ਹੇ ਹੋਣ ਤੇ ਅਸੀਂ ਆਖੀਏ ਕਿ ਅਸੀਂ ਇਸ ਜਮਾਤ ਦੀ ਅਗਵਾਈ ਕਰਦੇ ਹਾਂ।

**ਮਾਨਯੋਗ ਸਪੀਕਰ:** ਰਾਜਾ ਜੀ, ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ। ਰਾਜਾ ਜੀ, ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸਲਾਹਕਾਰ/ਮੁੱਖ ਮੰਤਰੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ):** ਸਪੀਕਰ ਸਾਹਿਬ, ਲਾਸਟ ਹੈ ਜੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ, ਮੇਰੀ ਭੈਣ ਜੀ ਨੂੰ, ਟੀਨੂ ਜੀ, ਤੁਸੀਂ ਬੀਬਾ ਜੀ ਨੂੰ ਕਹੋ ਕਿਉਂਕਿ ਉਹ ਦਿੱਲੀ ਵਿੱਚ ਰਹਿੰਦੇ ਹਨ, ਸਾਊਥ ਦਿੱਲੀ, ਲਾਜਪਤ ਨਗਰ, ਇਹ ਟ੍ਰਿਬਿਊਨ ਦੀ ਖਬਰ ਹੈ। ਮੈਂ ਨਹੀਂ ਕਹਿ ਰਿਹਾ ਹਾਂ, ਇਹ ਟ੍ਰਿਬਿਊਨ ਦਾ ਆਰਟੀਕਲ ਹੈ, ਉਥੇ ਛੇ ਸਾਲਾਂ ਤੋਂ ਨਜ਼ੀਬ ਉੱਲਾ ਨਾਮ ਦਾ ਮੁਸਲਮਾਨ ਇੱਕ ਰਾਸ਼ਨ ਦੀ ਦੁਕਾਨ ਕਰਦਾ ਹੈ। ਉਹ ਛੇ ਸਾਲ ਪਹਿਲਾਂ ਤਾਲਿਬਾਨ ਦੇ ਡਰ ਤੋਂ ਅਫਗਾਨਿਸਤਾਨ ਤੋਂ ਆਇਆ ਸੀ। ਮੈਂ ਨਹੀਂ ਇਹ ਕਹਿ ਰਿਹਾ ਹਾਂ, ਇਹ ਕਹਿ ਦਿੰਦੇ ਹਨ ਕਿ ਇਹ ਗੱਲ ਇਨ੍ਹਾਂ ਨੇ ਆਪ ਬਣਾਈ ਹੈ। ਇੱਕ ਹੋਰ ਭੈਣ ਲਾਜਪਤ ਨਗਰ ਦੇ ਸਿਟੀ ਹਾਰਟ ਸੈਂਟਰ ਵਿੱਚ ਮਾਂ-ਬਾਪ ਦੇ ਨਾਲ ਅਫਗਾਨਿਸਤਾਨ ਤੋਂ ਦਿੱਲੀ ਵਿੱਚ ਰਹਿੰਦੇ ਆਪਣੇ ਰਿਸ਼ਤੇਦਾਰਾਂ ਕੋਲ ਆਈ ਹੈ, ਇਨ੍ਹਾਂ ਦਾ ਕੀ ਹੋਏਗਾ? ਕੀ ਇਨ੍ਹਾਂ ਨੂੰ ਬੀ.ਜੇ.ਪੀ. ਸਰਕਾਰ ਵਾਪਸ ਭੇਜ ਦੇਵੇਗੀ? ਜਾਂ ਫਿਰ ਇਨ੍ਹਾਂ ਤੋਂ ਸਾਰੇ ਅਧਿਕਾਰ ਖੋਹ ਲਏ ਜਾਣਗੇ? ਜਾਂ ਇਨ੍ਹਾਂ ਨੂੰ detention centre ਭੇਜ ਦਿੱਤਾ ਜਾਵੇਗਾ? ਤਮਾਮ ਬੁੱਧੀ ਜੀਵੀਆਂ ਨੇ ਤਮਾਮ ਅਖਬਾਰਾਂ ਦੇ ਵਿੱਚ ਲਿਖਿਆ ਹੈ, ਇਹ ਕੋਈ ਸਾਡੇ ਕਹਿਣ ਤੇ ਰੌਲਾ ਨਹੀਂ ਪੈ ਰਿਹਾ ਹੈ? ਰੌਲਾ ਇਸ ਕਰਕੇ ਵੀ ਨਹੀਂ ਪੈ ਰਿਹਾ ਹੈ ਕਿ ਕਾਂਗਰਸ ਪਾਰਟੀ ਦੇ ਕੁਝ ਲੀਡਰ ਸਾਹਿਬਾਨ ਸਮਰਥਨ ਕਰ ਰਹੇ ਹਨ? ਆਪਣੇ ਦੇਸ਼ ਦੇ ਤਮਾਮ ਉਨ੍ਹਾਂ ਲੋਕਾਂ ਦੇ ਨਾਲ ਕਾਂਗਰਸ ਪਾਰਟੀ ਖੜੀ ਰਹੇਗੀ, ਜਿਨ੍ਹਾਂ ਨਾਲ ਅੱਤਿਆਚਾਰ ਹੁੰਦਾ। ਇਹੀ ਤਾਂ ਆਰ.ਐਸ.ਐਸ ਦੀ ਕਹਾਣੀ ਹੈ। ਉਹ ਚਾਹੁੰਦੇ ਹਨ ਕਿ ਕਾਂਗਰਸ ਜਮਾਤ ਕਿਤੇ ਨਾ ਕਿਤੇ ਖਤਮ ਹੋ ਜਾਵੇ ਤੇ ਫਿਰ ਇਹ ਦੇਸ਼ ਵਿੱਚ ਰਾਜ ਕਰਨਾ ਸੌਖਾ ਹੋ ਜਾਵੇਗਾ, ਕਾਂਗਰਸ ਜਮਾਤ ਕਿਤੇ ਨਾ ਕਿਤੇ ਖਤਮ ਹੋ ਜਾਵੇ ਤਾਂ ਫਿਰ ਦੇਸ਼ ਉੱਤੇ ਅਸੀਂ ਰਾਜ ਚੰਗੇ ਤਰੀਕੇ ਨਾਲ ਕਰ ਸਕਦੇ ਹਾਂ। ਸਪੀਕਰ ਸਾਹਿਬ, ਲਾਸਟ ਵਿੱਚ ਮੈਂ ਕਨਕਲੂਡ ਕਰਦਾ ਹਾਂ, ਮੈਂ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ। ਜਦੋਂ ਇਹ ਹੋਇਆ ਤਾਂ ਸੀ.ਐਮ ਸਾਹਿਬ ਨੇ ਪਹਿਲੀ ਵਾਰ ਵਿੱਚ ਹੀ ਖੜੇ ਹੋ ਕੇ ਕਿਹਾ ਕਿ ਮੈਂ ਆਪਣੇ ਸੂਬੇ ਵਿੱਚ ਇਹ ਕਾਨੂੰਨ ਲਾਗੂ ਨਹੀਂ ਹੋਣ ਦਿਆਂਗਾ। ਬਿਨਾਂ ਸੋਚੇ-ਸਮਝੇ, ਉਨ੍ਹਾਂ ਨੂੰ ਪਤਾ ਸੀ ਕਿ ਕੀ ਹੋਣ ਲੱਗਿਆ ਹੈ? ਸੋ, ਮੈਂ ਇਸ ਗੱਲ ਦਾ ਧੰਨਵਾਦ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਇਸ ਮਤੇ ਦੇ ਹੱਕ ਵਿੱਚ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।ਇਸ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਅੰਤ ਵਿੱਚ ਮੈਂ ਕਿਸੇ ਦੀਆਂ ਲਿਖੀਆਂ ਦੋ ਲਾਈਨਾਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ, ਸ਼ਾਇਦ ਮੇਰੇ ਭਰਾਵਾਂ ਨੂੰ ਇਹ ਗੱਲ ਸਮਝ ਆਵੇ, ਦਿੱਲੀ ਵਿੱਚ ਬੈਠੀ ਸਰਕਾਰ ਨੂੰ ਇਹ ਗੱਲ ਸਮਝ ਆਵੇ, ਸ਼੍ਰੀ *** ਨੂੰ ਇਹ ਗੱਲ ਸਮਝ

*** Expunged as ordered by the Chair.

ਆਵੇ:"*मैं मुस्लिम हूं तो तूं हिंदू है, हैं दोनों इंसान, ला मैं तेरी गीता पढ़ लूं, तूं पढ़ ले कुरान, अपने तो दिल में है दोस्त बस एक ही अरमान, एक थाली में खाना खाए सारा हिंदुस्तान*" ਧੰਨਵਾਦ ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੇਰਾ ਨਾਮ ਲਿਆ ਗਿਆ ਹੈ, ਮੈਂ ਬੋਲਣਾ ਹੈ। ਮੈਂ ਬੋਲਣਾ ਹੈ ਜੀ। (ਵਿਘਨ)

**ਮਾਨਯੋਗ ਸਪੀਕਰ:** ਟੀਨੂ ਜੀ, ਸੀ.ਐਮ ਸਾਹਿਬ ਨੇ ਬੋਲਣਾ ਹੈ। ਬੈਠ ਜਾਓ। ਟੀਨੂ ਜੀ, ਤੁਸੀਂ ਬੋਲ ਲਏ । ਟੀਨੂ ਜੀ, ਹਰ ਗੱਲ ਦਾ ਜਵਾਬ ਨਹੀਂ ਦੇ ਹੋਣਾ। ਪਲੀਜ਼ ਬੈਠ ਜਾਓ। ਸੀ.ਐਮ ਸਾਹਿਬ ਹੁਣ ਖੜ੍ਹੇ ਹਨ, ਪਲੀਜ਼ ਬੈਠ ਜਾਓ। ਪਲੀਜ਼ ਬੈਠ ਜਾਓ। ਪਲੀਜ਼, ਪਲੀਜ਼, ਪਲੀਜ਼, ਮੇਰੀ ਪ੍ਰਾਰਥਨਾ ਹੈ, ਬੈਠ ਜਾਓ. It will be never ending, Leader of the House ਖੜ੍ਹੇ ਹਨ। It will be never ending. ਪਲੀਜ਼, ਪਲੀਜ਼, ਪਲੀਜ਼। ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ):** ਸਪੀਕਰ ਸਾਹਿਬ, ਪੰਜ ਘੰਟਿਆਂ ਤੋਂ ਆਪਾਂ ਇਸ ਇਸ਼ੂ ਤੇ ਇੱਥੇ ਬਹਿਸ ਕਰ ਰਹੇ ਹਾਂ । ਇਹੀ indication ਹੈ ਕਿ ਇਹ ਕਿੰਨਾ ਅਹਿਮ ਮੁੱਦਾ ਹੈ, ਸਿਰਫ ਆਪਣੀ ਅਸੈਂਬਲੀ ਵਿੱਚ ਨਹੀਂ ਬਲਕਿ ਇਸ ਮੁੱਦੇ ਨੇ ਪੂਰੇ ਹਿੰਦੁਸਤਾਨ ਨੂੰ ਹਿਲਾਇਆ ਹੋਇਆ ਹੈ। ਸਾਡੀ ਨੌਜਵਾਨ ਪੀੜ੍ਹੀ ਪਤਾ ਨਹੀਂ ਕਿੱਧਰ ਜਾ ਰਹੀ ਹੈ। ਜਦੋਂ ਵੀ ਅਖਬਾਰ ਖੋਲਦੇ ਹਾਂ ਕਦੇ ਇਸ ਯੂਨੀਵਰਸਿਟੀ ਵਿੱਚ ਝਗੜਾ, ਕਦੇ ਉਸ ਯੂਨੀਵਰਸਿਟੀ ਵਿੱਚ ਝਗੜਾ ਹੋ ਰਿਹਾ ਹੈ। ਇਹ ਝਗੜਾ ਕੀ ਹੈ? ਉਹ ਪੜ੍ਹਦੇ ਹਨ, ਉਹ ਜਾਣਦੇ ਹਨ, ਉਹ ਕਾਂਸਟੀਚਿਊਸ਼ਨ ਨੂੰ ਸਮਝਦੇ ਹਨ, ਉਨ੍ਹਾਂ ਨੇ ਸੰਵਿਧਾਨ ਨੂੰ ਪੜ੍ਹਿਆ ਹੋਇਆ ਹੈ ਕਿ ਇਹ ਮੁਲਕ ਵਿੱਚ ਜੋ ਕੁਝ ਹੋ ਰਿਹਾ ਹੈ ਇਹ ਗਲਤ ਹੈ। ਲੋਕ ਕਰਦੇ ਹਨ, ਲੇਕਿਨ ਪਾਲੀਟੀਸ਼ਨ ਉਨ੍ਹਾਂ ਦੇ ਮੁੱਦੇ ਨੂੰ ਉਠਾ ਸਕਦੇ ਹਨ। ਲੇਕਿਨ ਯੂਨੀਵਰਸਿਟੀਜ਼ ਵਿੱਚ ਮਾਰ-ਕੁਟਾਈ ਕਿਉਂ ਹੋ ਰਹੀ ਹੈ? ਹੁਣ ਯੂ.ਪੀ. ਵਿੱਚ 15-16 ਮਾਰ ਦਿੱਤੇ, ਜੇ.ਐਨ.ਯੂ ਵਿੱਚ, ਕਰਨਾਟਕ ਵਿੱਚ, ਮੇਰਾ ਖਿਆਲ ਹੈ ਕਿ ਇੱਥੇ ਵੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚ ਵੀ ਝਗੜਾ ਹੋਇਆ ਹੈ। ਇਹ ਸਾਡੇ ਮੁਲਕ ਵਿੱਚ ਕੀ ਹੋ ਰਿਹਾ ਹੈ? ਮੈਨੂੰ ਇਸ ਗੱਲ ਦੀ ਅੱਜ ਸਮਝ ਨਹੀਂ ਆ ਰਹੀ ਹੈ। ਆਪਾਂ ਇਤਿਹਾਸ ਦੇਖਿਆ ਹੈ ਔਰ ਆਪਾਂ ਨੂੰ ਇਤਿਹਾਸ ਤੋਂ ਸਿੱਖਣਾ ਚਾਹੀਦਾ ਹੈ। ਯੂਰਪ ਵਿੱਚ 1930s ਵਿੱਚ ਇਹੀ ਗੱਲਾਂ ਹੋ ਰਹੀਆਂ ਸੀ ਜਦੋਂ ਹਿਟਲਰ ਅੱਗੇ ਪਹੁੰਚਿਆ ਸੀ। ਪਹਿਲਾਂ ਤਾਂ ਉਨ੍ਹਾਂ ਦਾ ਦੁਸ਼ਮਣ ਕਮਿਊਨਿਸਟ ਪਾਰਟੀ ਸੀ, ਸਾਰੇ concentration camps ਬਣਾ ਦਿੱਤੇ। ਉਸ ਤੋਂ ਬਾਅਦ ਯਹੂਦੀਆਂ ਨਾਲ ਇਨ੍ਹਾਂ ਦੀ ਕੋਈ ਆਪਣੀ ਸੋਚ ਸੀ, ਉਨ੍ਹਾਂ ਨੂੰ ਸਾਰਿਆਂ ਨੂੰ ਫੜ ਕੇ ਅੰਦਰ concentration camps ਵਿੱਚ ਮਾਰ ਦਿੱਤਾ। ਉਨ੍ਹਾਂ ਨੇ crematorium ਜਿਹੜੇ ਬਣਾਏ ਹੋਏ ਸੀ ਜਿੱਥੇ ਡੇਲੀ ਦਸ ਹਜ਼ਾਰ ਬੰਦਾ ਜਾਂ ਬਾਰ੍ਹਾਂ ਹਜ਼ਾਰ ਬੰਦਾ ਰੱਖ ਕੇ ਮਾਰ ਦਿੱਤਾ ਜਾਂਦਾ ਸੀ। ਇਤਿਹਾਸ ਤੋਂ ਇਨਸਾਨ ਕੁਝ ਸਿਖਦਾ ਹੈ। ਕੀ ਆਪਾਂ ਕੁਝ ਸਿੱਖਿਆ ਹੈ? ਉੱਥੇ ਤੁਸੀਂ ethnic

cleansing, ਇੱਥੇ religious cleansing ਦੀ ਗੱਲ ਕਰਦੇ ਹੋ, what is all this is going on in this country?

ਇਹ ਸਾਡਾ ਮੁਲਕ 72 ਸਾਲਾਂ ਤੋਂ ਇੱਕ ਸੈਕੂਲਰ ਫੈਬ੍ਰਿਕ ਦੇ ਉੱਪਰ ਖੜ੍ਹਾ ਹੋਇਆ ਹੈ। ਕੀ ਆਪਣਾ Preamble-ਸੋਸ਼ਲਿਸਟ, ਸੈਕੂਲਰ, ਡੈਮੋਕ੍ਰੇਟਿਕ, ਰਿਪਬਲਿਕ ਨਹੀਂ ਕਹਿੰਦਾ ਹੈ? ਕੋਈ ਫਾਊਂਡੇਸ਼ਨ ਬਣਾਓ, ਆਪਣਾ ਘਰ ਬਣਾਓ, ਘਰ ਦੀ ਜਿਹੜੀ ਨੀਂਹ ਹੁੰਦੀ ਹੈ, ਉਹ ਮਜ਼ਬੂਤ ਹੁੰਦੀ ਹੈ। ਜੇ ਤੁਸੀਂ ਉਹ ਨੀਂਹ ਨੂੰ ਕਮਜ਼ੋਰ ਕਰਨ ਲੱਗ ਜਾਓ ਕਿ ਮੈਂ ਇੱਥੇ ਥੋੜੀ ਜਿਹੀ ਨੀਂਹ ਕੱਢ ਕੇ ਇੱਕ ਅਲਮਾਰੀ ਬਣਾਉਣੀ ਹੈ ਜਾਂ ਕੁਝ ਹੋਰ ਬਣਾਉਣਾ ਹੈ ਤਾਂ ਜੇ ਉੱਥੇ ਥੋੜ੍ਹਾ ਜਿਹਾ ਵੀ ਭੂਚਾਲ ਆਇਆ ਤਾਂ ਇਹ ਡਿੱਗ ਪੈਣਾ ਹੈ। We are doing this to ourselves. ਅੱਜ ਦੇਸ਼ ਦੇ ਵਿੱਚ ਤੁਸੀਂ ਸੈਕੂਲਰ ਫੈਬ੍ਰਿਕ ਨੂੰ ਹੀ ਚੇਂਜ ਕਰਨਾ ਚਾਹੁੰਦੇ ਹੋ। ਆਰਟੀਕਲ 14 ਜੋ ਗਾਰੰਟੀ ਕਰਦੀ ਹੈ ਉਹ ਵੀ ਤੁਸੀਂ ਉਡਾਉਣਾ ਚਾਹੁੰਦੇ ਹੋ। ਜਿਵੇਂ ਅੱਜ ਕਈ ਬੁਲਾਰਿਆਂ ਨੇ ਕਿਹਾ ਹੈ my young friend, ਰਾਜਾ ਵੜਿੰਗ ਨੇ ਹੁਣੇ ਗੱਲ ਕਹੀ that it is a very sad case ਕਿ ਸਾਡੇ ਮੁਲਕ ਵਿੱਚ ਇਹ ਗੱਲਾਂ ਹੋ ਰਹੀਆਂ ਹਨ ਕਿ ਜਿੱਥੇ ਭਾਈਚਾਰੇ ਨੂੰ ਤੁਸੀਂ ਤੋੜੋ। ਕਹਿੰਦੇ ਹਿੰਦੁਸਤਾਨ ਵਿੱਚ ਅਸੀਂ ਕਦੇ ਸੋਚਿਆ ਵੀ ਨਹੀਂ ਸੀ ਕਿ what are we. ਮੈਨੂੰ ਉਹ ਦਿਨ ਯਾਦ ਹੈ, when I went as a young Cadet on 1st July, 1959. ਮੈਨੂੰ ਨੈਸ਼ਨਲ ਡਿਫੈਂਸ ਅਕੈਡਮੀ, ਖੜਗਵਾਸਲਾ ਵਿੱਚ ਰਿਪੋਰਟ ਕਰਨਾ ਪਿਆ ਅਤੇ ਸਾਨੂੰ ਉੱਥੇ ਬਿਠਾ ਲਿਆ। ਓਦੋਂ ਅਸੀਂ ਯੰਗਸਟਰ ਸੀ, ਉਦੋਂ ਮੇਰੀ ਸਾਢੇ 16-17 ਸਾਲ ਦੀ ਉਮਰ ਸੀ ਤੇ ਉਨ੍ਹਾਂ ਅਫਸਰਾਂ ਨੇ ਕਿਹਾ ਕਿ ਇਹ ਫਾਰਮ ਭਰੋ ਤੇ ਉੱਥੇ ਉਸ ਫਾਰਮ ਵਿੱਚ ਕਾਸਟ ਦਾ ਕਾਲਮ ਆਇਆ ਸੀ। I said I don't know what my caste is. You know Speaker Sahib, what the officer said: You don't know your caste! You are a foolish man. Speaker Sahib, on that I told the officer, Yes, I don't know what my caste is. ਕਦੇ ਵੀ ਮੈਂ ਆਪਣੇ ਘਰ ਵਿੱਚ ਇਹ ਨਹੀਂ ਸੋਚਿਆ ਕਿ ਕੋਈ ਮੁਸਲਮਾਨ ਹੈ, ਕੋਈ ਸਿੱਖ ਹੈ, ਕੋਈ ਮਜ਼ਹਬੀ ਹੈ, ਕੋਈ ਰਾਮਦਾਸੀਆ ਹੈ nobody thought. ਅਸੀਂ ਤਾਂ ਸਾਰਿਆਂ ਨਾਲ ਖੇਡਦੇ ਸੀ, ਸਾਰਿਆਂ ਨਾਲ ਸਾਨੂੰ ਪਿਆਰ ਸੀ, everybody was together. ਇਹ ਸਾਡੀ ਇੱਕ ਹਿੰਦੁਸਤਾਨ ਦੀ ਪਰੰਪਰਾ ਹੈ, it has been going on for centuries and centuries ਔਰ ਹੁਣ ਆ ਕੇ ਕੀ ਆਪਾਂ ਇਸ ਨੂੰ ਸਿਰਫ ਸਿਆਸਤ ਵਾਸਤੇ ਤੋੜਨਾ ਚਾਹੁੰਦੇ ਹਾਂ? We should be ashamed. ਅਸੀਂ ਬਤੌਰ ਪਾਰਟੀ ਨੈਸ਼ਨਲ ਲੈਵਲ ਤੇ ਆਪਣਾ ਸਟੈਂਡ ਲਿਆ ਹੈ ਕਿ ਇਹ ਤੁਸੀਂ ਨਾ ਹੋਣ ਦਿਓ। ਉਨ੍ਹਾਂ ਨੂੰ ashamed ਹੋਣਾ ਚਾਹੀਦਾ ਹੈ ਜੋ ਇਸ ਮੁਲਕ ਦੇ ਵਿੱਚ ਇਹ ਕਰਾ ਰਹੇ ਹਨ। We have learnt from Hitler, we have seen Germany in 1930s. ਉੱਥੋਂ ਆਪਾਂ ਕੁਝ ਸਿੱਖਿਆ ਤਾਂ ਲਈਏ। ਉਦੋਂ ਜਦੋਂ ਲੜਾਈ ਮੁੱਕੀ ਤਾਂ ਫਿਰ ਲੋਕਾਂ ਨੇ ਜਰਮਨਜ਼ ਨੂੰ ਪੁੱਛਿਆ ਕਿ ਤੁਸੀਂ ਉਦੋਂ ਬੋਲੇ ਕਿਉਂ

ਨਹੀਂ? They were quiet and said that we should have spoken up but we did not speak up. Therefore, this is the time for us to speak. ਇਸ ਮੁਲਕ ਨੂੰ ਜੇ ਆਪਾਂ ਰੱਖਣਾ ਹੈ ਤਾਂ ਜਿਵੇਂ ਆਮ ਆਦਮੀ ਪਾਰਟੀ ਵਾਲੇ ਕਹਿ ਰਹੇ ਹਨ, ਅਸੀਂ ਕਹਿ ਰਹੇ ਹਾਂ ਔਰ ਇਨ੍ਹਾਂ ਦਾ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਕੁਝ ਨਹੀਂ ਪਤਾ, ਕਦੇ ਕੁਝ ਕਹਿੰਦੇ ਹਨ ਤੇ ਕਦੇ ਕੁਝ ਕਹਿੰਦੇ ਹਨ। (ਹਾਸਾ) ਪਾਰਲੀਮੈਂਟ ਦੇ ਵਿੱਚ ਸਪੋਰਟ, ਸਪੋਰਟ ਮੋਦੀ ਬਾਹਰ ਆ ਕੇ ਪ੍ਰੈਸ ਨੂੰ ਕੁਝ ਹੋਰ ਕਹਿ ਦਿੰਦੇ ਹਨ ਪਰ ਅੱਜ ਫਿਰ ਤੁਸੀਂ ਉਲਟਾ ਪਲੜਾ ਮਾਰ ਗਏ। ਤੁਸੀਂ ਇਹ ਸੋਚੋ ਤਾਂ ਸਹੀ, ਇੱਥੇ ਜਿਹੜਾ ਇਸ਼ੂ ਬਣਾਇਆ ਹੈ ਕਿ ਅਫਗਾਨਿਸਤਾਨ, ਪਾਕਿਸਤਾਨ wherever else it is ਕਿ ਇਹ ਮਜ਼ਹਬ ਦੇ ਲੋਕ ਆ ਜਾਣ, ਸਾਨੂੰ ਤਾਂ ਬੜੀ ਖੁਸ਼ੀ ਹੈ ਕਿ ਇਹ ਆ ਜਾਣ। ਕੌਣ ਕਹਿੰਦਾ ਹੈ ਕਿ ਅਫਗਾਨਿਸਤਾਨ ਤੋਂ ਸਿੱਖ ਨਾ ਆਉਣ ਜਾਂ ਹੋਰ ਮੁਲਕਾਂ ਜਾਂ ਕਮਿਊਨਟੀਜ਼ ਦੇ ਵਿੱਚੋਂ ਨਾ ਆਉਣ, ਕੌਣ ਕਹਿੰਦਾ ਹੈ? We are saying ਕਿ ਜੋ ਸਿਸਟਮ ਚੱਲ ਰਹੀ ਹੈ, ਤੁਸੀਂ ਉਸ ਵਿਚ ਕਿਉਂ ਵਿਘਨ ਪਾ ਰਹੇ ਹੋ, What is the point of this? What are we gaining from this? What are we doing? We are just going to push aside 20 million Muslims, ਧੱਕਾ ਮਾਰ ਕੇ ਪਾਸੇ ਕਰ ਦਿਉ ਕਿ ਇੱਥੇ ਮੁਸਲਮਾਨ ਹੈ ਹੀ ਨਹੀਂ। ਕੀ ਤੁਸੀਂ ਭੁੱਲ ਗਏ ਹੋ ਕਿ ਇਸ ਦੇਸ਼ ਨੂੰ ਬਚਾਉਣ ਵਾਸਤੇ ਮੁਸਲਮਾਨਾਂ ਦਾ ਖੂਨ ਡੁੱਲ੍ਹਿਆ ਹੈ। ਮੈਂ ਤਾਂ ਆਪਣੀਆਂ ਅੱਖਾਂ ਨਾਲ 1965 ਦੀ ਲੜਾਈ ਵਿੱਚ ਦੇਖਿਆ ਹੈ। ਅਬਦੁਲ ਹਾਮੀਦ ਕੌਣ ਸੀ? ਜਿਹੜਾ ਪਾਕਿਸਤਾਨ ਦੇ ਚਾਰ ਟੈਂਕ ਨਸ਼ਟ ਕਰਕੇ ਆਪ ਸ਼ਹੀਦ ਹੋਇਆ। ਮੁਸਲਮਾਨ from where? Small little family from U.P. (ਥੰਪਿੰਗ) 1947 ਵਿੱਚ ਮੈਨੂੰ ਯਾਦ ਹੈ ਕਿ ਇੱਕ ਸਾਡੇ ਬੜੇ ਬਹਾਦਰ ਬ੍ਰਿਗੇਡੀਅਰ ਸੀ, ਬ੍ਰਿਗੇਡੀਅਰ ਓਸਮਾਨ, ਪੈਰਾ-ਬ੍ਰਿਗੇਡ ਦੀ ਕਮਾਂਡ ਕਰ ਰਹੇ ਸੀ। ਉਦੋਂ ਇਕਬਾਲੀਆਂ ਨੇ ਕਿਹਾ ਕਿ ਤੂੰ ਸਾਡੇ ਵਿੱਚ ਸ਼ਾਮਲ ਹੋ, ਉਹ ਕਹਿੰਦਾ ਕਿ ਮੈਂ ਤੁਹਾਡੇ ਵਿੱਚ ਸ਼ਾਮਿਲ ਨਹੀਂ ਹੁੰਦਾ। He was caught, ਉਸ ਨੂੰ ਫੜ੍ਹ ਲਿਆ ਸੀ, ਪੈਰਾ-ਬ੍ਰਿਗੇਡ ਦਾ ਘੇਰਾ ਪੈ ਗਿਆ ਸੀ। ਉਸ ਨੂੰ ਦਰੱਖਤ ਨਾਲ ਬੰਨ੍ਹ ਕੇ, ਉਸ ਦੀ ਜਾਨ ਕੱਢੀ ਸੀ। These were the things that people have given for what? ਆਪਣੇ ਮੁਲਕ ਵਾਸਤੇ ਕੀਤਾ। ਅਗਰ ਉਹ ਕਹਿ ਦਿੰਦਾ ਕਿ ਚਲ ਮੈਂ ਜਿਊਣਾ ਹੈ, ਇਕਬਾਲੀਆਂ ਨਾਲ ਥੋੜ੍ਹੀ ਦੇਰ ਤੁਰਦਾ ਹਾਂ ਤਾਂ ਉਸ ਨੂੰ ਕੀ ਫਰਕ ਪੈ ਜਾਣਾ ਸੀ, ਪਰ ਉਸ ਨੇ ਨਹੀਂ ਕੀਤਾ। There have been so many instances ਜਿੱਥੇ ਆਪਣੇ ਦੇਸ਼ ਨੂੰ ਬਚਾਉਣ ਵਾਸਤੇ ਇਹ ਗੱਲਾਂ ਕੀਤੀਆਂ ਹਨ। ਅਸੀਂ ਮੁਸਲਮਾਨਾਂ ਦੀ ਗੱਲ ਕਰਦੇ ਹਾਂ what about the ਯਹੂਦੀਆਂ, ਯਹੂਦੀਆਂ ਨੂੰ ਵੀ ਵਿੱਚ ਨਹੀਂ ਪਾਇਆ। ਯਹੂਦੀ ਤਾਂ ਸਾਡੇ ਪੰਜਾਬ ਦੇ ਗਵਰਨਰ ਵੀ ਸੀ, ਜਨਰਲ ਜੈਕਬ and General Jacob, 1971 ਦੀ ਲੜਾਈ ਵਿੱਚ he was Chief of Staff of Eastern Command, ਜਨਰਲ ਅਰੋੜਾ ਕਮਾਂਡ ਕਰ ਰਹੇ ਸੀ ਅਤੇ ਇਨ੍ਹਾਂ ਦੇ ਕੋਲ ਉਨ੍ਹਾਂ ਦੀ ਸਾਰੀ ਸਟਾਫ ਮੈਨੇਜਮੈਂਟ ਸੀ। ਈਸਟ ਪਾਕਿਸਤਾਨ ਖਤਮ ਕੀਤਾ, ਬੰਗਲਾਦੇਸ਼ ਬਣਾਇਆ, ਉਨ੍ਹਾਂ ਦਾ ਹੱਥ ਸੀ ਪਰ ਤੁਸੀਂ ਉਨ੍ਹਾਂ ਨੂੰ ਵੀ ਵਿੱਚ ਕਵਰ ਨਹੀਂ ਕਰ ਰਹੇ। ਜਦੋਂ ਮੈਂ

NDA ਜੁਆਇਨ ਕੀਤਾ ਤਾਂ ਮੇਰਾ ਕਮਾਂਡੈਂਟ ਸੀ Admiral BA Samson, ਉਹ ਸਾਡੇ ਨਾਲ ਆਏ ਅਤੇ ਜਦੋਂ ਸਾਡੇ ਤਿੰਨ ਸਾਲ ਮੁੱਕੇ ਤਾਂ ਸਾਡੇ ਨਾਲ ਹੀ ਚਲੇ ਗਏ। Where did he go in 1965? He was commanding the Indian fleet which was aligned against Pakistan. ਉਨ੍ਹਾਂ ਦੇ ਬੱਚਿਆਂ ਨੂੰ ਵੀ ਤੁਸੀਂ ਬਾਹਰ ਕੱਢ ਦਿਉ, What is going on? ਜਿਵੇਂ ਰਜ਼ੀਆ ਜੀ ਨੇ ਕਿਹਾ ਹੈ, ਸਾਡੇ ਕੋਲ ਤਾਂ ਸ਼ਾਇਦ ਕਿੱਤੋਂ ਹੋ ਜਾਣ, ਮੇਰਾ ਖਿਆਲ ਹੈ ਕਿ ਮੇਰੇ ਬੱਚਿਆਂ ਕੋਲ ਤਾਂ birth ਸਰਟੀਫਿਕੇਟ ਨਹੀਂ ਹੈ ਕਿਉਂਕਿ ਉਦੋਂ birth ਸਰਟੀਫਿਕੇਟ ਹੁੰਦਾ ਹੀ ਨਹੀਂ ਸੀ। ਉਹ ਗਰੀਬ ਕਿਥੋਂ ਆਪਣੇ birth ਸਰਟੀਫਿਕੇਟ ਪੈਦਾ ਕਰਨ। ਆਪਾਂ ਤਾਂ ਕਿਤੋਂ ਕੱਢ ਕੇ ਲਿਆ ਦਿਆਂਗੇ but what happens to them? ਕੀ ਉਨ੍ਹਾਂ ਗਰੀਬਾਂ ਨੂੰ ਤੁਸੀਂ ਛੱਡ ਦਿਉਗੇ? ਅਸਾਮ ਦੇ ਵਿੱਚ ਦੱਸ ਰਹੇ ਹਨ ਕਿ 19 ਲੱਖ ਬੰਦਿਆਂ ਨੂੰ they have to be thrown out. Where will they go? ਜੇ ਉਹ ਬੰਗਲਾਦੇਸ਼ ਤੋਂ ਆਏ ਹਨ ਤਾਂ ਬੰਗਲਾਦੇਸ਼ ਕਹਿੰਦਾ ਹੈ ਕਿ ਅਸੀਂ ਨਹੀਂ ਲੈਣਾ ਤਾਂ ਸਦਾ ਵਾਸਤੇ ਕੈਂਪ ਵਿੱਚ ਹੀ ਬਿਠਾ ਕੇ ਰੱਖੋਗੇ? This is the great tragedy and I am very sorry to say that in my life time, I wish I was not here that this is happening to my country where we are going to be in a situation like this. ਜਿਹੜਾ ਤੁਸੀਂ ਸਿਆਸਤ ਵਾਸਤੇ ਸਾਡੇ ਮੁਲਕ ਦਾ ਭਾਈਚਾਰਾ ਤੋੜਨ ਤੇ ਆਏ ਹੋਏ ਹੋ, ਤੁਸੀਂ ਕਿੰਨੀ ਸਿਆਸਤ ਕਰ ਲਵੋਗੇ? ਬਥੇਰੇ ਲੋਕਾਂ ਨੇ ਸਿਆਸਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਅੰਤ ਵਿੱਚ ਇੱਕ ਜਿਹੜੀ ਦਿਲ ਦੀ ਆਵਾਜ਼ ਹੈ ਔਰ ਇੱਕ ਉੱਪਰ ਵੀ ਵਾਹਿਗੁਰੂ ਹੈ, ਉਹ ਵੀ ਉਹੀ ਗੱਲਾਂ ਹੁੰਦੀਆਂ ਹਨ। ਮੈਨੂੰ ਹੈਰਾਨੀ ਇਸ ਗੱਲ ਦੀ ਹੈ, ਆਪਾਂ 550ਵੇਂ ਸਾਲ ਵਿੱਚ ਪਹਿਲੇ ਗੁਰੂ ਪਾਤਸ਼ਾਹ ਜੀ ਦਾ ਜਨਮ ਦਿਹਾੜਾ ਮਨਾਇਆ ਹੈ। ਆਪਾਂ ਹੁਣੇ ਸੁਲਤਾਨਪੁਰ ਲੋਧੀ ਗਏ ਹਾਂ ਉਥੇ ਜਦੋਂ ਗੁਰੂ ਮਹਾਰਾਜ ਵੇਈਂ ਨਦੀ ਦੇ ਵਿੱਚ ਤਪੱਸਿਆ ਕਰ ਰਹੇ ਸੀ ਅਤੇ ਉਹ ਬਹੁਤ ਦੇਰ ਬੈਠੇ ਰਹੇ ਪਰ ਜਦੋਂ ਬਾਹਰ ਨਿਕਲੇ ਤਾਂ ਇੱਕੋ ਹੀ ਗੱਲ ਕਹੀ ਕਿ ਨਾ ਕੋਈ ਮੁਸਲਮਾਨ, ਨਾ ਕੋਈ ਹਿੰਦੂ, ਸਭ ਰੱਬ ਦੇ ਬੰਦੇ ਹਨ। ਤੁਸੀਂ ਇਹ ਗੱਲ ਭੁੱਲ ਗਏ। ਇਨ੍ਹਾਂ ਨੂੰ ਇਹ ਤਾਂ ਪਤਾ ਹੋਣਾ ਚਾਹੀਦਾ ਹੈ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਸ ਦਿਨ ਉਹ ਬਾਹਰ ਆਏ ਤਾਂ ਉਨ੍ਹਾਂ ਨੇ ਇਹੀ ਗੱਲ ਕੀਤੀ ਸੀ ਲੇਕਿਨ ਇਨ੍ਹਾਂ ਵਾਸਤੇ ਤਾਂ ਉਹ ਲੋਕ ਬਥੇਰੇ ਨੇੜੇ ਹਨ ਕਿਉਂਕਿ ਇਨ੍ਹਾਂ ਨੇ ਇਲੈਕਸ਼ਨਾਂ ਬਣਾਉਣੀਆਂ ਹਨ। ਇਹ ਸਮਝਦੇ ਹਨ ਕਿ ਅਸੀਂ ਉਥੋਂ ਇਲੈਕਸ਼ਨ ਕਰਕੇ ਜਿੱਤ ਕੇ ਆਵਾਂਗੇ। (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਔਰ ਇਨ੍ਹਾਂ ਨੂੰ ਬੀ.ਜੇ.ਪੀ. ਦੀ ਲੋੜ ਹੈ। ਆਪਣਾ ਧਰਮ ਵੀ ਭੁੱਲ ਗਏ ਹਨ। ਤੁਸੀਂ ਗੁਰੂਆਂ ਦੇ ਹੁਕਮ, ਗੁਰੂਆਂ ਦੇ ਆਦੇਸ਼ ਸਭ ਭੁੱਲ ਗਏ ਹੋ। ਇੱਕ ਦਿਨ ਤੁਸੀਂ ਪਛਤਾਓਗੇ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਅੱਜ ਤੁਸੀਂ ਇੱਥੇ ਬੈਠੇ ਹੋ। ਲੇਕਿਨ ਨਾ ਮੈਂ ਹੋਵਾਂਗਾ ਅਤੇ ਨਾ ਤੁਸੀਂ ਹੋਵੋਗੇ, ਸਿਰਫ ਰਿਕਾਰਡ ਜ਼ਰੂਰ ਹੋਵੇਗਾ ਔਰ historians ਪੜ੍ਹਨਗੇ ਪਰੰਤੂ ਤੁਸੀਂ ਇਸ਼ੂ ਤੇ ਆਪਣੀ conscious ਨੂੰ ਨਹੀਂ ਦੇਖਿਆ ਹੈ, ਆਪਣੇ ਭਵਿੱਖ ਨੂੰ ਨਹੀਂ ਦੇਖਿਆ। ਆਪਣੇ ਬੱਚਿਆਂ ਦੇ ਭਵਿੱਖ ਨੂੰ ਨਹੀਂ ਦੇਖਿਆ। ਸਿਰਫ ਆਪਣੇ ਬਾਰੇ ਹੀ ਦੇਖਿਆ। ਮੈਂ ਇੱਥੇ ਫਾਈਨਾਂਸ ਮਸਿਨਟਰ ਬਣਾਂ ਜਾਂ ਕੁਝ ਹੋਰ

ਬਣਾਂ। ਇਨ੍ਹਾਂ ਲੋਕਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ but this is the sad part ਜਿਹੜਾ ਸਾਡੇ ਮੁਲਕ ਵਿੱਚ ਹੋ ਰਿਹਾ ਹੈ। ਅਫਸੋਸ ਦੀ ਗੱਲ ਹੈ ਕਿ ਮੈਨੂੰ ਇਹ ਗੱਲਾਂ ਕਹਿਣੀਆਂ ਪੈਂਦੀਆਂ ਹਨ I don't like saying these things ਇਸ ਦੀ ਲੋੜ ਹੈ। ਬਹੁਤ ਲੋਕਾਂ ਨੇ ਇਸ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਕੁਰਬਾਨੀਆਂ ਦਿੱਤੀਆਂ ਹਨ। ਤੁਸੀਂ ਦੇਖਿਆ ਹੋਵੇਗਾ when we go to the Cellular Jail in Andaman Islands ਉਥੇ ਮੁਸਲਮਾਨਾਂ ਦੇ ਨਾਮ ਹਨ, ਉਹ ਕਿਸ ਵਾਸਤੇ ਹਨ। ਉਹ ਸਿਰਫ ਸਾਡੇ ਦੇਸ਼ ਨੂੰ ਆਜ਼ਾਦ ਕਰਵਾਉਣ ਵਾਸਤੇ ਸਨ। These are the things which we cannot forget ਅਗਰ ਆਪਾਂ ਫਾਰਗੈੱਟ ਕਰਾਂਗੇ ਤਾਂ ਫਿਰ ਤੁਹਾਨੂੰ ਪਛਤਾਉਣਾ ਪਵੇਗਾ। Look at the history ਮੈਂ ਤੁਹਾਨੂੰ ਸਾਰਿਆਂ ਨੂੰ ਹਿਟਲਰ ਦੀ ideology ਦੀ ਇੱਕ ਕਿਤਾਬ, ਜਦੋਂ ਉਹ ਜੇਲ੍ਹ ਵਿੱਚ ਬੈਠਾ ਸੀ ਤਾਂ ਉਹ ਲਿਖ ਰਿਹਾ ਸੀ ਕਿ ਮੈਂ ਕੀ ਕਰਾਂਗਾ? It is called "MEIN KAMPF" ਉਹ "MEIN KAMPF" ਲੈ ਕੇ ਤੁਹਾਨੂੰ ਸਾਰਿਆਂ ਨੂੰ ਇੱਕ-ਇੱਕ ਭੇਜਾਂਗਾ ਤਾਂ ਕਿ ਤੁਸੀਂ ਸਾਰੇ ਪੜ੍ਹ ਲਵੋ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)(ਬੈਠੇ-ਬੈਠੇ):** ਸਰ, ਪੰਜਾਬੀ ਵਿੱਚ ਟਰਾਂਸਲੇਟ ਵੀ ਕਰਵਾ ਦਿਓ। (ਹਾਸਾ)

**ਮੁੱਖ ਮੰਤਰੀ:** ਉਹ ਅੰਗਰੇਜ਼ੀ ਵਿੱਚ ਹੈ। ਠੀਕ ਹੈ, ਪੰਜਾਬੀ ਵਿੱਚ ਕਰਵਾ ਦਿਆਂਗੇ।ਮੈਂ ਤੁਹਾਨੂੰ ਸਾਰਿਆ ਨੂੰ ਭੇਜਾਂਗਾ। ਉਸ ਨੂੰ ਪੜ੍ਹੋ ਅਤੇ ਜੋ ਉਸ ਸਮੇਂ ਹੋ ਰਿਹਾ ਸੀ, ਉਹ ਹੁਣ ਹੋ ਰਿਹਾ ਹੈ। ਉਹ ਸਾਰਾ ਉਥੋਂ ਨਿਚੋੜ ਕੱਢ ਕੇ ਇੱਥੇ ਇਸਤੇਮਾਲ ਕੀਤਾ ਜਾ ਰਿਹਾ ਹੈ। You must realize ਕਿ ਜਿਹੜਾ ਤੁਸੀਂ ਇਲੈਕਸ਼ਨਾਂ ਵਾਸਤੇ ਇੱਥੇ ਕੁਝ ਕਹਿੰਦੇ ਹੋ ਅਤੇ ਉਥੇ ਕੁਝ ਕਹਿੰਦੇ ਹੋ। ਇਸ ਦੇ ਨਾਲ ਤੁਸੀਂ ਇਸ ਮੁਲਕ ਦਾ ਜਿਹੜਾ ਭਵਿੱਖ ਹੈ, 72 ਸਾਲ ਦਾ ਇਤਿਹਾਸ ਹੈ ਔਰ ਆਉਣ ਵਾਲੇ ਸਮੇਂ ਵਿੱਚ ਤੁਸੀਂ ਬੱਚਿਆਂ ਲਈ ਇਥੇ ਕੀ ਛੱਡ ਕੇ ਜਾਓਗੇ, ਕੀ ਤੁਸੀਂ ਇੱਥੇ ਵੈਰ ਪਵਾਉਣਾ ਹੈ? ਕੀ ਤੁਸੀਂ ਸਾਰਾ ਭਾਈਚਾਰਾ ਖਤਮ ਕਰਵਾਉਣਾ ਹੈ। ਇੱਥੇ ਕਿੰਨੇ ਹੀ ਹਿੰਦੂ ਸਿੱਖਾਂ ਦੇ ਵਿਆਹ ਹੋਏ ਹਨ। ਜਦੋਂ ਮੈਂ ਰਾਤ ਨੂੰ ਅੰਮ੍ਰਿਤਸਰ ਵਿਖੇ ਸਾਡੇ ਪ੍ਰਾਈਮ ਮਨਿਸਟਰ ਦੇ ਬੀਹਾਫ ਤੇ ਸੰਗਤਾਂ ਨਾਲ ਗੱਲ ਕਰਨ ਲਈ ਜਾਂਦਾ ਸੀ ਔਰ ਤਿੰਨ ਵਜੇ ਸਵੇਰੇ ਜਦੋਂ ਮੈਂ ਉਥੇ ਮੱਥਾ ਟੇਕਦਾ ਸੀ ਅਤੇ ਜਦੋਂ ਮਹਾਰਾਜ ਜੀ ਦੀ ਸਵਾਰੀ ਬਾਹਰ ਆਉਂਦੀ ਸੀ ਤਾਂ 90% ਉਥੇ ਸਰੋਵਰ ਦੀ ਸੇਵਾ ਹਿੰਦੂ ਕਰਦੇ ਸੀ। ਇਹੀ ਭਾਈਚਾਰਾ ਸੀ। ਤੁਸੀਂ ਇਹ ਭਾਈਚਾਰਕ ਸਾਂਝ ਨਹੀਂ ਵਿਗਾੜ ਸਕਦੇ What are you getting? ਤੁਸੀਂ ਕੀ ਕਰੋਗੇ, twenty million ਕੋਈ ਛੋਟੀ ਚੀਜ਼ ਨਹੀਂ ਹੈ। ਸਾਡੇ ਹਿੰਦੋਸਤਾਨ ਵਿੱਚ ਪਾਕਿਸਤਾਨ ਨਾਲੋਂ ਜ਼ਿਆਦਾ ਮੁਸਲਮਾਨ ਹਨ। We have to think about this ਇਹ ਚੀਜ਼ਾਂ ਸਾਡਾ ਭਾਈਚਾਰਾ ਹਨ। ਇਹ ਸਾਡੀ ਭਾਈਚਾਰਕ ਸਾਂਝ ਹੈ। We are all people from this continent. It doesn't matter which religion or which caste we belong to ਜਦੋਂ ਮੇਰੀ 17 ਸਾਲ ਦੀ ਉਮਰ ਸੀ ਤਾਂ ਮੈਨੂੰ ਇਹ ਵੀ ਨਹੀਂ ਪਤਾ ਸੀ ਕਿ ਮੇਰੀ ਜਾਤ ਕਿਹੜੀ ਹੈ we never thought ਲੇਕਿਨ

ਹੁਣ ਇਸ ਕੰਮ ਵਿੱਚ ਆਪਾਂ ਕਿਉਂ ਪਏ ਹਾਂ। ਮੈਂ ਕਹਿੰਦਾ ਹਾਂ ਕਿ ਸਾਰਿਆਂ ਨੇ ਆਉਣਾ ਹੈ ਤਾਂ ਉਹ ਜਿੱਥੋਂ ਮਰਜ਼ੀ ਆਉਣ।ਸਾਰਿਆਂ ਲਈ ਰਸਤਾ ਖੋਲ੍ਹੋ why only Afghanistan, Pakistan and Bangladesh only ਸ਼੍ਰੀਲੰਕਾ ਤੋਂ ਆਉਣ, ਬੰਗਲਾਦੇਸ਼ ਤੋਂ ਆਉਣ, ਅੱਜ ਕਿਹੜਾ ਅਜਿਹਾ ਦੇਸ਼ ਹੈ, ਜਿੱਥੇ ਸਾਡੇ ਲੋਕ ਦੁਨੀਆਂ ਵਿੱਚ ਨਹੀਂ ਬੈਠੇ ਹਨ। ਕੋਈ ਸਾਊਦੀ ਅਰੇਬੀਆ ਵਿੱਚ ਬੈਠਾ ਹੈ, ਕੋਈ ਜੋਰਡਨ ਵਿੱਚ ਬੈਠਾ ਹੈ, ਕੋਈ ਅਮਰੀਕਾ ਵਿੱਚ ਬੈਠਾ ਹੈ, ਕੋਈ ਯੂਰਪ ਵਿੱਚ ਬੈਠਾ ਹੈ, ਕੋਈ ਯੂ.ਕੇ. ਵਿੱਚ ਬੈਠਾ ਹੈ wherever it may be ਅਗਰ ਉਨ੍ਹਾਂ ਨੇ ਵਾਪਸ ਆਉਣਾ ਹੈ ਤਾਂ ਉਨ੍ਹਾਂ ਲਈ ਰਸਤਾ ਖੋਲ੍ਹੋ। ਅਸੀਂ 1914 ਤੋਂ ਦੇਵਾਂਗੇ why? ਹੋ ਸਕਦਾ ਹੈ ਇਹ ਸੋਚ ਕਿ ਕੋਈ ਇਜ਼ਰਾਈਲ ਚਲਾ ਜਾਵੇ ਕਿ ਮੈਂ ਉਥੇ ਆਪਣਾ ਨਵਾਂ ਘਰ ਵਸਵਾਂਗਾ। ਲੇਕਿਨ ਜਦੋਂ ਥੋੜ੍ਹੀ ਦੇਰ ਰਹਿ ਕੇ ਉਸਦਾ ਮਨ ਇਜ਼ਰਾਈਲ ਤੋਂ ਅੱਕ ਗਿਆ ਤਾਂ ਫਿਰ ਉਹ ਇੱਥੇ ਵਾਪਸ ਆਉਣਾ ਚਾਹੁੰਦਾ ਹੈ।ਤੁਸੀਂ ਵਾਪਿਸ ਕਿਉਂ ਨਹੀਂ ਆ ਸਕਦੇ। ਤੁਸੀਂ ਜੰਮੇ ਹੋ, ਪਲੇ ਹੋ ਪਰ ਪਰੂਫ ਨਹੀਂ ਹੈ। ਆਪਾਂ ਪਰੂਫ ਕਿੱਥੋਂ ਦੇਵਾਂਗੇ? ਜਿਹੜੇ ਕਰੋੜਾਂ ਕਰੋੜਾਂ ਲੋਕ ਗਰੀਬ ਬੈਠੇ ਹਨ ਉਹ ਕਿੱਥੋਂ ਪਰੂਫ ਦੇਣਗੇ? ਤੁਸੀਂ ਸਾਰਿਆਂ ਨੂੰ ਇੱਥੋਂ ਮੁਲਕ ਵਿੱਚੋਂ ਕੱਢ ਕੇ ਬਾਹਰ ਮਾਰਨਾ ਹੈ? ਕਿੱਧਰ ਭੇਜੋਗੇ? ਅਗਰ ਨਾਲ ਦੇ ਮੁਲਕ ਨਾ ਲੈਣ ਤਾਂ ਕੈਂਪਾਂ ਵਿੱਚ ਬੈਠੇ ਰਹਿਣਗੇ? ਜਦੋਂ ਪਾਕਿਸਤਾਨ ਦੀ 1971 ਦੀ ਲੜਾਈ ਸੀ ਔਰ ਉਸ ਤੋਂ ਬਾਅਦ 93000 ਪਾਕਿਸਤਾਨੀ ਫੌਜੀ ਸਾਡੇ ਕੈਂਪਾਂ ਦੇ ਵਿੱਚ ਸੀ। ਜਦੋਂ ਸ਼ਿਮਲਾ ਸਮਝੌਤਾ ਹੋਇਆ between Mr. Bhutto and Mrs. Gandhi ਇੱਕ ਚੀਜ਼ ਜਿਹੜੀ weigh ਕਰ ਰਹੀ ਸੀ on the part of the Indian Administration ਉਹ ਇਹ ਸੀ ਕਿ the cost of feeding and maintaining 93000 people was becoming prohibitive ਹੁਣ ਤਾਂ 19 ਲੱਖ ਤੁਸੀਂ ਇੱਕ ਸੂਬੇ ਵਿੱਚ ਬਿਠਾਉਣਾ ਹੈ, ਕਿੱਥੇ ਕਿੱਥੇ ਬਿਠਾਓਗੇ? How will you feed them. How will you look after them.ਔਰ ਫਿਰ ਕਰੋਗੇ ਕੀ ਜਦੋਂ ਕੋਈ ਮੁਲਕ ਉਨ੍ਹਾਂ ਨੂੰ ਨਹੀਂ ਲਵੇਗਾ। Have these people and Mr. Amit Shah have thought about the administrative aspects of it? So, I do not want to prolong this debate. ਹੁਣ ਡੀਬੇਟ ਬਹੁਤ ਹੋ ਗਈ।ਬਹੁਤ ਗੱਲਾਂ ਹੋ ਗਈਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ we want to know who is coming. Census will be done. It will be done in the old way. We will not follow this new Act ਜਿਹੜਾ ਇਨ੍ਹਾਂ ਨੇ ਬਣਾਇਆ ਹੈ। (Thumping) ਅਸੀਂ ਇਹ ਜਾਣਨਾ ਚਾਹੁੰਦੇ ਹਾਂ ਕਿ ਕਿੰਨੇ ਮੁਸਲਮਾਨ ਹਨ, ਕਿੰਨੇ ਯਹੂਦੀ ਹਨ, ਕਿੰਨੇ ਪਾਰਸੀ ਹਨ, ਕਿੰਨੇ ਸਿੱਖ ਹਨ, ਕਿੰਨੇ ਹਿੰਦੂ ਹਨ Whatever castes are there and it will done as it has been done in the past. And I want to make this absolutely clear. This is one . And the second is that I hope unanimity in the House. Other than BJP, I don't blame other members. ਇਨ੍ਹਾਂ ਦੀ ਪਾਰਟੀ ਦਾ ਆਪਣਾ ਸਟੈਂਡ ਹੁੰਦਾ ਹਾਂ।ਮੈਂ ਆਸ ਕਰਦਾ ਹਾਂ ਕਿ ਤੁਸੀਂ ਥੋੜ੍ਹਾ introspect ਕਰੋ Do not only think of

your political future. Think of the future of our country, our people and your families and your children. Thank you.

**ਮਾਨਯੋਗ ਸਪੀਕਰ:** ਹਾਂ ਜੀ, ਢਿੱਲੋਂ ਸਾਹਿਬ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਰ, ਮੈਂ ਤੁਹਾਡੇ ਕੋਲ ਇਸ ਮਤੇ ਬਾਰੇ ਸੋਧਨਾ ਲੈ ਕੇ ਆਇਆ ਸੀ ਪਰ ਤੁਸੀਂ accept ਨਹੀਂ ਕੀਤੀ।ਸੋ, ਘੱਟੋ-ਘੱਟ ਸਾਨੂੰ ਇੱਥੇ ਪੜ੍ਹ ਲੈਣ ਦਿਓ, ਤੁਸੀਂ ਵਿੱਚ ਐਡ ਕਰ ਦਿਓ।"ਇਹ ਸਦਨ ਪਾਰਲੀਮੈਂਟ ਵੱਲੋਂ ਪਾਕਿਸਤਾਨ, ਅਫਗਾਨਿਸਤਾਨ ਅਤੇ ਬੰਗਲਾ ਦੇਸ਼ ਵਿੱਚੋਂ ਧਾਰਮਿਕ ਜ਼ਬਰ-ਜ਼ੁਲਮ ਅਤੇ ਪੱਖਪਾਤ ਦੇ ਸ਼ਿਕਾਰ ਹੋਏ ਹਿੰਦੂ,ਸਿੱਖ,ਬੁੱਧ, ਜੈਨ, ਈਸਾਈ ਅਤੇ ਪਾਰਸੀ ਧਰਮ ਨਾਲ ਸਬੰਧਿਤ ਸ਼ਰਨਾਰਥੀਆਂ ਨੂੰ ਭਾਰਤ ਦੀ ਨਾਗਰਿਕਤਾ ਪ੍ਰਦਾਨ ਕਰਕੇ ਦਿੱਤੀ ਗਈ ਵੱਡੀ ਆਪਣੀ ਭਰਪੂਰ ਪ੍ਰਸ਼ੰਸਾ ਅਤੇ ਸਵਾਗਤ ਕਰਦਾ ਹੈ। ਇਹ ਸਦਨ ਦੇਸ਼ ਦੀ ਸੰਸਦ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਇਸ ਐਕਟ ਵਿੱਚ ਹਿੰਦੂ, ਸਿੱਖ, ਜੈਨ, ਬੁੱਧ, ਇਸਾਈ ਅਤੇ ਪਾਰਸੀ ਧਰਮ ਦੇ ਨਾਲ ਮੁਸਲਿਮ ਭਾਈਚਾਰੇ ....

**ਮਾਨਯੋਗ ਸਪੀਕਰ:** ਇੱਕ ਮਿੰਟ ਜੀ,ਇੱਕ ਮਿੰਟ। ਸੁਣੋ ਜ਼ਰਾ। ਤੁਹਾਡੀ ਇਹ ਸੋਧਨਾ ਨਿਯਮ 148 ਅਨੁਸਾਰ ਨਹੀਂ ਹੈ। ਇਸ ਕਰਕੇ ਇਹ accept ਨਹੀਂ ਕੀਤੀ ਜਾ ਸਕਦੀ। ਇਹ ਨਿਯਮ 148 ਤੋਂ ਉਲਟ ਹੈ। ਇਸ ਕਰਕੇ ਐਕਸੈਪਟ ਨਹੀਂ ਕੀਤੀ ਜਾ ਸਕਦੀ। ਬੈਠੋ, ਬੈਠੋ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ-

> "ਸੰਸਦ ਦੁਆਰਾ ਨਾਗਰਿਕਤਾ (ਸੋਧਨਾ) ਐਕਟ, 2019 (ਸੀ.ਏ.ਏ.) ਕਾਨੂੰਨ ਬਣਾਉਣ ਦੇ ਕਾਰਣ ਦੇਸ਼ ਭਰ ਵਿੱਚ ਵਿਆਪਕ ਤੌਰ ਤੇ ਵਿਰੋਧ ਦੇ ਨਾਲ-ਨਾਲ ਦੇਸ਼ ਵਿਆਪੀ ਗੁੱਸਾ ਅਤੇ ਸਮਾਜਿਕ ਅਰਾਜਕਤਾ ਫੈਲ ਗਈ ਹੈ। ਪੰਜਾਬ ਰਾਜ ਨੇ ਵੀ ਇਸ ਕਾਨੂੰਨ ਦੇ ਵਿਰੁੱਧ ਗਵਾਹੀ ਭਰੀ, ਜਿਸ ਵਿੱਚ ਸਮਾਜ ਦੇ ਸਾਰੇ ਫਿਰਕਿਆਂ ਨੇ ਇਸ ਵਿਰੁੱਧ ਲਾਮਬੰਦ ਹੋਕੇ ਸ਼ਾਂਤਮਈ ਢੰਗ ਨਾਲ ਮੁਜ਼ਾਹਰੇ ਕੀਤੇ।
>
> ਸੀ.ਏ.ਏ ਧਰਮ ਨਿਰਪੱਖਤਾ ਦੇ ਢਾਂਚੇ ਨੂੰ ਅਸਵੀਕਾਰ ਕਰਨ ਦੀ ਮੰਗ ਕਰਦਾ ਹੈ ਜਿਸ ਉੱਤੇ ਸਾਡੇ ਭਾਰਤ ਦਾ ਸੰਵਿਧਾਨ ਆਧਾਰਿਤ ਹੈ। ਇਹ ਵੱਖਰੇਵਾਂ ਪੈਦਾ ਕਰਦਾ ਹੈ ਅਤੇ ਇੱਕ ਸੁਤੰਤਰ ਅਤੇ ਨਿਰਪੱਖ ਲੋਕਤੰਤਰ ਦੇ ਵਿਰੁੱਧ ਹੋਣ ਦੀ ਹਾਮੀ ਭਰਦਾ ਹੈ ਜੋ ਕਿ ਸਾਰਿਆਂ ਨੂੰ ਸਮਾਨਤਾ ਨਾਲ ਜੋੜ ਕੇ ਰੱਖਣ ਵਾਲਾ ਹੋਣਾ ਚਾਹੀਦਾ ਹੈ। ਇਸ ਦੇ ਨਾਲ-ਨਾਲ ਨਾਗਰਿਕਤਾ ਦੇਣ ਵਿੱਚ ਧਰਮ ਦੇ ਅਧਾਰ ਤੇ ਵਿਤਕਰਾ ਕਰਦਾ ਹੈ। ਇਸ ਦਾ ਇਹ ਖਦਸ਼ਾ ਹੈ ਕਿ ਸੀ.ਏ.ਏ. ਸਾਡੇ ਲੋਕਾਂ ਦੇ ਕੁਝ ਵਰਗਾਂ ਦੀ ਭਾਸ਼ਾਈ ਅਤੇ ਸੱਭਿਆਚਾਰਕ ਪਛਾਣ ਖਤਮ ਹੋਣ ਦੀ ਸੰਭਾਵਨਾ ਵੀ ਪੈਦਾ ਕਰਦਾ ਹੈ। ਸੀ.ਏ.ਏ. ਭਾਰਤ ਦੇ ਵਿਦੇਸ਼ੀ ਨਾਗਰਿਕ ਕਾਰਡ ਧਾਰਕਾਂ ਦੀ ਰਜਿਸਟਰੇਸ਼ਨ ਰੱਦ ਕਰਨ ਸਬੰਧੀ ਵੀ ਵਿਚਾਰ ਕਰਦਾ ਹੈ, ਜੇਕਰ ਉਹ ਕਿਸੇ ਕਾਨੂੰਨ ਦੀ ਉਲੰਘਣਾ ਕਰਦੇ ਹੋਣ।
>
> ਸੀ.ਏ.ਏ. ਦਾ ਉਦੇਸ਼ ਧਰਮ ਦੇ ਆਧਾਰ ਤੇ ਪਰਵਾਸੀਆਂ ਵਿੱਚ ਵਖਰੇਵਾਂ ਪੈਦਾ ਕਰਨਾ ਹੈ, ਜਿਹੜਾ ਕਿ ਸੰਵਿਧਾਨ ਅਧੀਨ ਪ੍ਰਵਾਨ ਨਹੀਂ ਹੈ। ਇਹ ਸੰਵਿਧਾਨ ਦੇ ਅਨੁਛੇਦ 14 ਦੀ ਉਲੰਘਣਾ

ਵੀ ਹੈ, ਜਿਹੜਾ ਕਿ ਸਾਰੇ ਵਿਅਕਤੀਆਂ ਨੂੰ ਕਾਨੂੰਨ ਅਧੀਨ ਸਮਾਨਤਾ ਦਾ ਅਧਿਕਾਰ ਅਤੇ ਬਰਾਬਰਤਾ ਦੀ ਸੁਰੱਖਿਆ ਦੀ ਗਾਰੰਟੀ ਦਿੰਦਾ ਹੈ।

ਸੀ.ਏ.ਏ ਹਿੰਦੂਆਂ, ਸਿੱਖਾਂ, ਬੋਧੀਆਂ, ਜੈਨੀਆਂ, ਪਾਰਸੀਆਂ ਅਤੇ ਇਸਾਈਆਂ ਜੋ 31 ਦਸੰਬਰ, 2014 ਤੋਂ ਪਹਿਲਾਂ ਭਾਰਤ ਵਿੱਚ ਪ੍ਰਵਾਸ ਕਰ ਗਏ ਸਨ, ਨੂੰ ਨਾਗਰਿਕਤਾ ਦੇਣ ਦੀ ਵਿਵਸਥਾ ਕਰਦਾ ਹੈ, ਪ੍ਰੰਤੂ ਮੁਸਲਿਮ ਭਾਈਚਾਰੇ ਦੇ ਮੈਂਬਰਾਂ ਅਤੇ ਦੂਸਰੇ ਹੋਰ ਜਿਵੇਂ ਕਿ ਯਹੂਦੀਆਂ ਨੂੰ ਨਹੀਂ। ਸੀ.ਏ.ਏ. ਦੇ ਪਿੱਛੇ ਵਿਚਾਰਧਾਰਾ ਸੁਭਾਵਕ ਤੌਰ ਤੇ ਪੱਖਪਾਤੀ ਅਤੇ ਮਨੁੱਖਤਾਵਾਦ ਤੋਂ ਬਹੁਤ ਦੂਰ ਹੈ।

ਇਨ੍ਹਾਂ ਤੱਥਾਂ ਦੇ ਪਿਛੋਕੜ ਵਿਚ, ਇਹ ਸਪੱਸ਼ਟ ਹੈ ਕਿ ਸੀ.ਏ.ਏ. ਭਾਰਤ ਦੀ ਧਰਮ ਨਿਰਪੱਖ ਪਛਾਣ ਜੋ ਕਿ ਸਾਡੇ ਸੰਵਿਧਾਨ ਦੀ ਮੂਲ ਵਿਸ਼ੇਸ਼ਤਾ ਹੈ, ਦੀ ਉਲੰਘਣਾ ਕਰਦਾ ਹੈ। ਇਸ ਲਈ ਇਹ ਸਦਨ ਭਾਰਤ ਸਰਕਾਰ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਧਰਮ ਦੇ ਆਧਾਰ ਤੇ ਨਾਗਰਿਕਤਾ ਪ੍ਰਦਾਨ ਕਰਨ ਲਈ ਅਤੇ ਭਾਰਤ ਵਿਚ ਸਾਰੇ ਧਾਰਮਿਕ ਗਰੁੱਪਾਂ ਲਈ ਕਾਨੂੰਨ ਦੇ ਸਨਮੁੱਖ ਸਮਾਨਤਾ ਬਣਾਏ ਰੱਖਣ ਨੂੰ ਯਕੀਨੀ ਬਣਾਉਣ ਲਈ ਸੀ.ਏ.ਏ. ਨੂੰ ਮਨਸੂਖ ਕਰਨ ਲਈ ਅਨੁਰੋਧ ਕਰਨ ਦਾ ਮਤਾ ਪਕਾਉਂਦਾ ਹੈ।

ਨੈਸ਼ਨਲ ਰਜਿਸਟਰ ਆਫ ਸਿਟੀਜ਼ਨ (ਐਨ.ਆਰ.ਸੀ.) ਸਬੰਧੀ ਪੈਦਾ ਹੋਏ ਡਰ ਕਿ ਨੈਸ਼ਨਲ ਪਾਪੂਲੇਸ਼ਨ ਰਜਿਸਟਰ ਵਿਅਕਤੀਆਂ ਦੇ ਇਕ ਵਰਗ ਨੂੰ ਭਾਰਤੀ ਨਾਗਰਿਕਤਾ ਤੋਂ ਵਾਂਝੇ ਕਰਨ ਲਈ ਤਿਆਰ ਕੀਤੇ ਐਨ.ਆਰ.ਸੀ. ਦੇ ਰੂਪ ਵਿੱਚ ਇੱਕ ਸ਼ੁਰੂਆਤੀ ਕਦਮ ਅਤੇ ਸੀ.ਏ.ਏ. ਨੂੰ ਲਾਗੂ ਕਰਨਾ ਹੈ। ਇਹ ਸਦਨ ਹੋਰ ਮਤਾ ਪਕਾਉਂਦਾ ਹੈ ਕਿ ਕੇਂਦਰ ਸਰਕਾਰ ਨੂੰ ਲੋਕਾਂ ਦੇ ਦਿਮਾਗ ਵਿੱਚ ਅਜਿਹੇ ਖਦਸ਼ੇ ਨੂੰ ਘੱਟ ਕਰਨ ਲਈ ਐਨ.ਪੀ.ਆਰ. ਨਾਲ ਸਬੰਧਤ ਫਾਰਮ/ਦਸਤਾਵੇਜ਼ਾਂ ਦੀ ਸੋਧ ਕਰਨੀ ਚਾਹੀਦੀ ਹੈ ਅਤੇ ਇਸ ਤੋਂ ਬਾਅਦ ਹੀ ਐਨ.ਪੀ.ਆਰ. ਅਧੀਨ ਗਣਨਾ ਦਾ ਕੰਮ ਕਰਨਾ ਚਾਹੀਦਾ ਹੈ।"

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ)

**ਮਾਨਯੋਗ ਸਪੀਕਰ :** ਇਸ ਮਤੇ ਤੇ ਬੜੀ ਲੰਬੀ ਬਹਿਸ ਹੋ ਚੁੱਕੀ ਹੈ, ਲੀਡਰ ਆਫ ਦਿ ਹਾਊਸ ਤੋਂ ਬਾਅਦ ਕੋਈ ਨਹੀਂ ਬੋਲੇਗਾ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਇਨ੍ਹਾਂ ਦਾ ਵਿਰੋਧ ਰਿਕਾਰਡ ਕਰਵਾਇਆ ਜਾਵੇ।(ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ ਕਰਦੇ ਹੋਏ)

**ਮਾਨਯੋਗ ਸਪੀਕਰ :** ਸਭ ਕੁਝ ਰਿਕਾਰਡ ਹੋ ਗਿਆ ਹੈ, ਰਿਕਾਰਡ ਹੋ ਗਿਆ ਹੈ।

---

## RESOLUTION UNDER ARTICLE 368 OF THE CONSTITUTION OF INDIA

**ਮਾਨਯੋਗ ਸਪੀਕਰ :** ਹੁਣ ਮਾਨਯੋਗ ਮੁੱਖ ਮੰਤਰੀ ਸਾਹਿਬ ਮਤਾ ਪੇਸ਼ ਕਰਨਗੇ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਜਿਹੜਾ ਸਾਡੇ ਪਾਰਲੀਮੈਂਟ ਨੇ ਸੰਵਿਧਾਨ ਦੀ 126ਵੀਂ ਸੋਧਨਾ ਪਾਸ ਕੀਤੀ ਹੈ, ਉਸ ਦੇ ਲਈ ਇਹ ratification ਸਾਰੀਆ ਵਿਧਾਨ ਸਭਾਵਾਂ ਦੇ ਵਿੱਚ ਜਾਣਗੇ। ਸਪੀਕਰ ਸਾਹਿਬ, this session has been specially convened for an extremely important issue which is to ratify the 126th Constitutional Amendment that extends reservation for Scheduled Castes and Scheduled Tribes in the Parliament and State Assemblies for another ten year. Therefore I would also like to say a few words after moving this resolution if I have your permission.

**Chief Minister (Captain Amarinder Singh):** Sir, I beg to move-

> "That this House ratifies the amendments to the Constitution of India falling within the purview of Clause D of Proviso to Clause 2 of Article 368 proposed to be made by the Constitution 126 amendment bill 2019 has passed by both the Houses of Parliament."

ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਇਸ ਬਾਰੇ ਕਹਿਣਾ ਹੈ ਕਿ this was a very important issue ਜਿਹੜੀ ਡਾਕਟਰ ਅੰਬੇਦਕਰ ਕਮੇਟੀ ਬਣੀ ਸੀ, ਉਨ੍ਹਾਂ ਨੇ ਸਾਡਾ ਕਾਂਸਟੀਚਿਊਸ਼ਨ ਘੜਿਆ then we have the Constituent Assembly Assembly ਉਨ੍ਹਾਂ ਨੇ ਬੜੀ ਬਹਿਸ ਕੀਤੀ and eventually it was decided that ten years would be given as reservation to all Scheduled Castes and Scheduled Tribes and poor sections of the society who were for thousands of years were oppressed ਉਨ੍ਹਾਂ ਵਾਸਤੇ ਇੱਕ ਨਵਾਂ ਸਵੇਰਾ ਬਣਾਉਣ ਵਾਸਤੇ ਉਨ੍ਹਾਂ ਨੂੰ ਰਿਜਰਵੇਸ਼ਨ 10 ਸਾਲ ਲਈ ਦਿੱਤਾ ਜਾਵੇ that was decided ਫਿਰ 1960 ਵਿੱਚ ਸ਼੍ਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ, ਉਹ ਸਾਡੇ ਪ੍ਰਾਈਮ ਮਨਿਸਟਰ ਸੀ ਉਨ੍ਹਾਂ ਨੇ ਇਸ ਨੂੰ 10 ਸਾਲ ਲਈ ਹੋਰ ਵਧਾ ਦਿੱਤਾ।ਸਬਸੀਕੁਐਂਟਲੀ ਜਿਹੜੀਆਂ ਸਰਕਾਰਾਂ ਆਈਆਂ, ਦਸ ਦਸ ਸਾਲ ਬਾਅਦ ਇਹ ਵਧਾਉਂਦੀਆਂ ਗਈਆਂ because it was necessary ਕਿ ਉਹ ਵੀ catch up ਕਰਨ with rest of Indian Society ਔਰ ਅੱਜ hopefully by God's grace they will one day soon become part of the society as we see it ਕਿ ਉਹ ਜਿਹੜੇ ਗਰੀਬ ਹਨ ਜਾਂ ਝੁੱਗੀਆਂ ਵਿਚ ਰਹਿੰਦੇ ਹਨ ਜਾਂ ਜਿਨ੍ਹਾਂ ਕੋਲ ਇੱਕ ਡੰਗ ਰੋਟੀ ਖਾਣ ਨੂੰ ਨਹੀਂ ਹੈ ਜਾਂ ਉਨ੍ਹਾਂ ਕੋਲ ਜ਼ਮੀਨਾਂ ਨਹੀਂ ਹੈ, ਉਨ੍ਹਾਂ ਕੋਲ ਕੋਈ ਬਿਜਨੈਸ਼ ਨਹੀਂ ਹੈ, ਉਹ ਮਜ਼ਦੂਰੀ ਕਰਦੇ ਹਨ, ਉਹ ਵੀ ਇੱਕ ਦਿਨ good citizens,

respectable citizens, citizens who have enough to give their children ਉਹ ਸਾਡੇ ਬਣਨ । ਇਸ ਵਾਸਤੇ ਇਹ ਜ਼ਰੂਰੀ ਸੀ ਔਰ ਇਹ ਕਾਂਸਟੀਚਿਊਸ਼ਨਲ ਅਮੈਂਡਮੈਂਟ 10-10 ਸਾਲ ਬਾਅਦ ਆਉਂਦੀਆਂ ਰਹੀਆਂ ਔਰ ਮੌਕੇ ਦੀਆਂ ਸਰਕਾਰਾਂ ਇਨ੍ਹਾਂ ਨੂੰ ਵਧਾਉਂਦੇ ਗਏ। ਇਹ ਅੱਜ I would like to say that as a Government it is also time to collectively renew our commitment to the welfare and upliftment of this group to proper education, training and representation in jobs. Speaker Sahib, I am aware that there are many other issues concerning development of SCs and my government is fully committed to that but today this resolution may be adopted unanimously without any second thought and I hope that this resolution will not require any discussion I do not think anybody in this House will oppose this unless somebody from there wants to oppose this and let us all just pass it unanimously and give our people, the poor of this country a chance

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> ''ਕਿ ਇਹ ਸਦਨ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ ਧਾਰਾ ਦੀ ਕਲਾਜ਼ (ਸ) ਦੇ ਉਪਬੰਧ ਅਧੀਨ ਆਉਦੀਆਂ ਭਾਰਤ ਦੇ ਸੰਵਿਧਾਨ ਦੀਆ ਸੋਧਾਂ, ਸੰਵਿਧਾਨ (126ਵੀਂ ਸੋਧਨਾ) ਬਿਲ, 2019 ਦੁਆਰਾ ਕੀਤੀਆਂ ਜਾਣੀਆਂ ਤਜਵੀਜ਼ਤ ਹਨ, ਜਿਵੇਂ ਕਿ ਸੰਸਦ ਦੇ ਦੋਵੇ ਸਦਨਾਂ ਦੁਆਰਾ ਪਾਸ ਕੀਤੀਆਂ ਗਈਆਂ ਹਨ, ਦੀ ਪੁਸ਼ਟੀ ਕਰਦਾ ਹੈ।''

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਜਿਹੜਾ ਸੀ.ਐਮ.ਸਾਹਿਬ ਨੇ ਰੈਜੋਲਿਊਸ਼ਨ ਪੇਸ਼ ਕੀਤਾ ਹੈ, ਇਸ ਨੂੰ ਇਮੀਜੀਏਟਲੀ ਪਾਸ ਕੀਤਾ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਅਤੇ ਆਮ ਆਦਮੀ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸੀ।)

**ਮਾਨਯੋਗ ਸਪੀਕਰ:** ਠੀਕ ਹੈ। ਤੁਸੀਂ ਬੈਠੋ। ਹੁਣ ਕੀ ਸੁਣਨਾ ਹੈ, ਸਾਰਿਆਂ ਨੇ ਇਸ ਨੂੰ ਪਾਸ ਕਰ ਦਿੱਤਾ ਹੈ। ਪਲੀਜ਼, ਹੁਣ ਤੁਸੀਂ ਬੈਠੋ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> "ਕਿ ਇਹ ਸਦਨ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ ਧਾਰਾ ਦੀ ਕਲਾਜ਼ (ਸ) ਦੇ ਉਪਬੰਧ ਅਧੀਨ ਆਉਦੀਆਂ ਭਾਰਤ ਦੇ ਸੰਵਿਧਾਨ ਦੀਆ ਸੋਧਾਂ, ਸੰਵਿਧਾਨ (126ਵੀਂ ਸੋਧਨਾ) ਬਿਲ, 2019

ਦੁਆਰਾ ਕੀਤੀਆਂ ਜਾਣੀਆਂ ਤਜਵੀਜ਼ਤ ਹਨ, ਜਿਵੇਂ ਕਿ ਸੰਸਦ ਦੇ ਦੋਵੇ ਸਦਨਾਂ ਦੁਆਰਾ ਪਾਸ ਕੀਤੀਆਂ ਗਈਆਂ ਹਨ, ਦੀ ਪੁਸ਼ਟੀ ਕਰਦਾ ਹੈ।''

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੁੰਦਾ ਹੈ।

*3.25 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ।)